# ਸ਼ੀਰਾਜ਼ਾ

ਸਾਲ : ੬ ਅੰਕ : ੨ ਕੁਲ ਅੰਕ : ੧੨

ਸਬਤੰਰ, ੧੯੭੫

ਪ੍ਰਮੁਖ ਸੰਪਾਦਕ
ਅਖਤਰ ਮੁਹੀ-ਉਦ-ਦੀਨ

ਸੰਪਾਦਕ
ਅਮਰੀਕ ਸਿੰਘ



ਜੰਮੂ ਐਂਡ ਕਸ਼ਮੀਰ
ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜਿਜ਼, ਜੰਮੂ

ਸ਼ੀਰਾਜ਼ਾ ਸਤੰਬਰ, ੧੯੭੫

ਸਾਲ : ੬ ਅੰਕ : ੨

ਪ੍ਰਕਾਸ਼ਕ : ਸਕੱਤਰ, ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜਿਜ਼,
ਨਹਿਰ ਰੋਡ, ਜੰਮੂ-180001.

ਪ੍ਰਿੰਟਰ : ਗੁਰਮਤਿ ਪ੍ਰੈਸ ਡਿਗਿਆਨਾਂ ਆਸ਼ਰਮ, ਜੰਮੂ-180003.

ਚੰਦਾ : ਵਾਰਸ਼ਕ : ੪ ਰੁਪਏ

ਇਕ ਕਾਪੀ : ੨ ਰੁਪਏ

Index Information :

UI A 270 271. D 891.4

# ਵੰਗੇਰ


| | | |
|---|---|---|
| ਇਕ ਮਨੁਖਵਾਦੀ ਕਵੀ—ਵਿਧਾਤਾ ਸਿੰਘ ਤੀਰ | ਕੁਲਬੀਰ ਸਿੰਘ ਕਾਂਗ | 1 |
| ਗੀਤ | ਦੇਵ ਕਮਲ 'ਦੇਵ' | 10 |
| ਕਸ਼ਮੀਰ (ਕਹਾਣੀ) | ਸੰਤ ਸਿੰਘ ਸੇਖੋਂ | 11 |
| ਗ਼ਜ਼ਲ | ਅਵਤਾਰ ਸਿੰਘ 'ਚੰਦਨ' | 17 |
| ਮੜ੍ਹੀ ਦਾ ਦੀਵਾ—ਦੁਖਾਂਤਕ ਸੰਕਲਪ | ਦੇਵਿੰਦਰ ਸਿੰਘ | 18 |
| ਸਾਲ ਪੰਜਹੱਤਰ ਦਾ | ਸੁਰਜੀਤ ਮੁਹਿੰਦਰ ਸਿੰਘ | 25 |
| ਅੱਧ-ਪਚੱਦੇ ਲੋਕ (ਕਹਾਣੀ) | ਚੰਦਨ ਨੇਗੀ | 27 |
| ਗ਼ਜ਼ਲ | ਜੈਦੇਵ ਸਿੰਘ 'ਦੱਤ' | 32 |
| ਲਾਲਾ ਰਾਮ ਧਨ | ਕੰਵਲ ਕਸ਼ਮੀਰੀ | 33 |
| ਉਠ ਸਖੀ ਚਲੀਏ | ਹਰਬੰਸ ਸਿੰਘ 'ਆਜ਼ਾਦ' | 49 |
| ਕਾਲੀ ਮਾਂ (ਕਹਾਣੀ) | ਗੁਰਚਰਨ ਸਿੰਘ 'ਗੁਲਸ਼ਨ' | 51 |
| ਗ਼ਜ਼ਲ | ਜਗਜੀਤ ਸਿੰਘ 'ਦੁਖੀਆ' | 55 |
| ਪੁਣਛ ਦਾ ਲੋਕ-ਜੀਵਨ | ਹਰਨਾਮ ਸਿੰਘ 'ਦੁਖੀਆ' | 56 |
| ਗੀਤ | ਮਹਿੰਦਰ ਸਿੰਘ 'ਦੋਸਾਂਝ' | 62 |
| ਦਹਿਲੀਜ਼ ਦੀ ਸਿੱਲ | ਅਨੁ: ਨਰਿੰਦਰ ਦੂਲੇ | 64 |
| ਰਿਪੋਰਤਾਜ : ਸਰਬ-ਹਿੰਦ ਪੰਜਾਬੀ ਲੇਖਕ ਕਾਨਫ਼੍ਰੰਸ | ਅਮਰੀਕ ਸਿੰਘ | 70 |
| ਅਕੈਡਮੀ ਡਾਇਰੀ | ਸੰਪਾਦਕ | 73 |
| ਪੁਸਤਕ ਪੜਚੋਲ : ਪਰਛਾਵਾਂ | ਇਕਬਾਲ ਅਜ਼ੀਮ | 75 |


---

# ਸੰਪਾਦਕੀ

ਆਸ ਹੈ ਇਕਬਾਲ ਅੰਕ ਤੁਹਾਡੇ ਹੱਥਾਂ ਵਿਚ ਪੁਜ ਚੁਕਾ ਹੋਵੇਗਾ। ਇਸ ਬਾਰੇ ਤੁਹਾਡੀ ਰਾਏ ਦਾ ਅਸੀਂ ਇੰਤਜ਼ਾਰ ਕਰ ਰਹੇ ਹਾਂ।

ਪਿਛੇ ਜਿਹੇ ਇਕ ਅੰਕ ਵਿਚ ਅਸੀਂ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਗਿਆਨੀ ਹੀਰਾ ਸਿੰਘ 'ਦਰਦ' ਦੇ ਜੀਵਨ ਬਾਰੇ ਇਕ ਲੇਖ ਛਾਪਿਆ ਸੀ ਜਿਸ ਵਿਚ ਉਹਨਾਂ ਦੇ ਕਸ਼ਮੀਰ ਨਾਲ ਸਬੰਧਾਂ ਦਾ ਵੇਰਵਾ ਸੀ। ਹੱਥਲੇ ਅੰਕ ਵਿਚ ਅਸੀਂ ਪ੍ਰਸਿਧ ਕਵੀ ਵਿਧਾਤਾ ਸਿੰਘ ਤੀਰ ਬਾਰੇ ਲੇਖ ਛਾਪਣ ਦੀ ਖੁਸ਼ੀ ਪ੍ਰਾਪਤ ਕਰ ਰਹੇ ਹਾਂ। ਤੀਰ ਜੀ ਦੇ ਵਡੇਰੇ ਵੀ ਕਸ਼ਮੀਰ ਨਾਲ ਸਬੰਧਤ ਸਨ। ਜੇ ਇਸ ਬਾਰੇ ਕਿਸੇ ਸਜਣ ਕੋਲ ਕੋਈ ਜਾਣਕਾਰੀ ਹੋਵੇ ਤਾਂ ਉਹ ਸਾਨੂੰ ਲਿਖ ਭੇਜਣ।

ਮਾਰਚ, ੧੯੭੫ ਦੇ ਅੰਕ ਵਿਚ ਅਸੀਂ ਪ੍ਰਸਿੱਧ ਚਿੱਤਰਕਾਰ ਅਮ੍ਰਿਤ ਸ਼ੇਰ ਗਿਲ ਬਾਰੇ ਇਕ ਲੇਖ ਸ਼ਾਮਲ ਕਰ ਰਹੇ ਹਾਂ ਤੇ ਇਸ ਪ੍ਰਕਾਰ ਪੰਜਾਬੀ ਭਾਸ਼ਾ ਦੀ ਕਿਸੇ ਲੇਖਕਾ ਬਾਰੇ ਵੀ ਕੋਈ ਲੇਖ ਹੋਵੇਗਾ।

ਪਿਛਲੇ ਛਿਆਂ ਮਹੀਨਿਆਂ ਵਿਚ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਬਾਰੇ ਸਰਗਰਮੀਆਂ ਕਾਫ਼ੀ ਤੇਜ਼ ਹੋ ਗਈਆਂ ਹਨ। ਕੁਝ ਹੋਰ ਸਾਹਿਤ ਸਭਾਵਾਂ ਕਾਇਮ ਹੋਈਆਂ ਹਨ ਤੇ ਵਿਦਿਆ ਦੇ ਖੇਤਰ ਵਿਚ ਪੰਜਾਬੀ ਬਾਰੇ ਕਾਫ਼ੀ ਉਪਰਾਲੇ ਹੋਏ ਹਨ।

—ਅਮਰੀਕ ਸਿੰਘ

*ਇਕ ਮਨੁੱਖਵਾਦੀ ਕਵੀ—*

# ਵਿਧਾਤਾ ਸਿੰਘ ਤੀਰ

ਕੁਲਬੀਰ ਸਿੰਘ ਕਾਂਗ

ਵਿਧਾਤਾ ਸਿੰਘ ਤੀਰ ਅਸਲੀ ਅਰਥਾਂ ਵਿਚ ਹੀ ਲੋਕ-ਕਵੀ ਹੈ, ਮੈਂ ਆਪਣੇ ਇਸ ਲੇਖ ਦਾ ਪ੍ਰਾਰੰਭ ਉਸ ਦੇ ਆਪਣੇ ਹੀ ਕਥਨ ਤੋਂ ਕਰਦਾ ਹਾਂ ;

"ਮੈਂ ਮਿਹਨਤੀ ਮਨੁਖ (ਮਜ਼ਦੂਰ ਕਿਸਾਨ) ਦਾ ਇਸ ਲਈ ਹਮਦਰਦ ਹਾਂ ਕਿ ਉਹ ਜਾਨ ਮਾਰਦਾ ਹੈ, ਲਹੂ ਪਾਣੀ ਇਕ ਕਰਦਾ ਹੈ, ਪਰ ਉਸ ਨਾਲ ਬੇਇਨਸਾਫੀ ਹੁੰਦੀ ਹੈ, ਉਸ ਦੀ ਕਮਾਈ ਜ਼ੋਰਾਵਰ ਤੇ ਚਾਲਾਕ ਮਨੁਖ ਲੁਟਦਾ ਹੈ। ਇਹ ਨਾ ਮੇਰੇ ਸਤਿਗੁਰਾਂ ਨੂੰ ਪਸੰਦ ਸੀ, ਨਾ ਮੈਨੂੰ ਪਸੰਦ ਹੈ। ਤਦੇ ਮੇਰੀਆਂ ਰਚਨਾਵਾਂ ਵਿਚ ਇਹ ਦੋਵੇਂ ਰੰਗ ਵਿਦਮਾਨ ਹਨ।

(ਨਵੇਂ ਨਿਸ਼ਾਨੇ-ਭੂਮਿਕਾ, ਪੰਨਾ ੭)

ਇਹ ਵਿਚਾਰ ਮੈਂ ਕੇਵਲ ਕਿਸਾਨ ਤੇ ਮਜ਼ਦੂਰ ਜਾਤੀ ਦੀ ਖੁਸ਼ੀ ਖਾਤਰ ਹੀ ਨਹੀਂ ਦੇ ਰਿਹਾ, ਅਸਲ ਵਿਚ ਹਿੰਦੁਸਤਾਨ ਵਸਦਾ ਹੀ ਇਹਨਾਂ ਦੋਹਾਂ ਜਾਤੀਆਂ ਵਿਚ ਹੈ—ਇਹੀ ਲੋਕ, ਇਕ ਸ਼ੁਭ ਕ੍ਰਾਂਤੀ ਨੂੰ ਜਨਮ ਦੇਣਗੇ, ਇਕ ਅਜਿਹੀ ਕ੍ਰਾਂਤੀ ਜਿਸ ਵਿਚ ਮੱਧ-ਸ਼੍ਰੇਣੀ ਦਾ ਕਿਰਦਾਰ ਰੋਲ-ਘਚੋਲਾ ਨਹੀਂ ਮਾਰ ਸਕੇਗਾ।

ਪੰਜਾਬ ਵਿਚ ਪ੍ਰਗਤੀਵਾਦੀ ਧਾਰਾ ਨੇ ਬੜਾ ਸੁੰਦਰ ਸਾਹਿਤ ਸਾਨੂੰ ਦਿਤਾ ਹੈ, ਪਰ ਇਸ ਲਹਿਰ ਤੋਂ ਪਹਿਲਾਂ ਤੇ ਨਾਲ ਨਾਲ ਟੁਰ ਰਹੇ ਕੁਝ ਕਵੀ ਸਨ, ਜਿਹਨਾਂ ਬਾਰੇ ਸਾਡੇ ਅਲੋਚਕਾਂ ਨੇ ਧਿਆਨ ਹੀ ਨਹੀਂ ਦਿਤਾ ਜਾਂ ਅੱਖੀਆਂ ਮੀਟ ਰਖਿਆਂ ਸਨ, ਕਿਉਂਕਿ ਉਹ ਲੋਕ, ਲੋਕ-ਭਾਸ਼ਾ ਵਿਚ ਸਿਧੀਆਂ ਗੱਲਾਂ ਕਹਿੰਦੇ ਸਨ ਤੇ ਗੁੰਝਲਦਾਰ ਬਿੰਬਾਵਲੀ ਦਾ ਉਹਲਾ ਨਹੀਂ ਸਨ ਪਾਉਂਦੇ। 'ਤੀਰ' ਕਿਰਤੀ ਕਿਸਾਨ ਬਾਰੇ ਆਪਣੀ ਕਵਿਤਾ 'ਹਾਲੀ' ਵਿਚ ਲਿਖਦਾ ਹੈ :

ਮੇਰ ਵਸ ਨਹੀਂ ! ਨਹੀਂ ਤਾਂ ਆਪਣੀ ਸਹੁ
ਤੇਰੇ ਸੀਸ ਤੇ ਛਤਰ ਝੁਲਾ ਦੇਵਾਂ
ਸੱਚੀ ! ਰੱਬ ਜੇਕਰ ਮੇਰੀ ਗੱਲ ਮੰਨੇ
ਤੈਨੂੰ ਜਗ ਦਾ ਰਾਜ ਦਿਵਾ ਦੇਵਾਂ ।
...... ...... ...... ......

ਇਕ ਹੋਰ ਥਾਂ ਲਿਖਦਾ ਹੈ :

ਉਹ ਮੱਲ ਕੇ ਕਹੀਂ ਬਹਿੰਦਾ ਪਹਾੜਾਂ ਦੀ ਕੰਦਰ,
ਹੈ ਆਸਨ ਉਹਦਾ ਹਲਟ ਗਿੜਦੇ ਦੀ ਗਾਧੀ
ਹੈ ਹਲ ਦਾ ਪੁਜਾਰੀ ਉਹ ਖੇਤਾਂ ਦਾ ਸਾਧੂ ।
...... ...... ...... ......
ਪਹਿਨਾਏਗੀ ਹੋਣੀ ਵੀ ਹੁਣ ਤਾਜ ਉਸ ਨੂੰ
ਕਮਾਏਗਾ ਹੁਣ ਰਾਜ, ਖੇਤਾਂ ਦਾ ਸਾਧੂ ।

ਇਸ ਤੋਂ ਪਹਿਲਾ ਕਿ ਮੈਂ ਉਸ ਦੇ ਲੋਕ-ਰੰਗ ਬਾਰੇ ਹੋਰ ਵਿਸਤਾਰ ਕਰਾਂ, ਉਸ ਤੋਂ ਪਹਿਲਾਂ 'ਤੀਰ' ਤੋਂ ਪਹਿਲਾਂ ਲਿਖੀ ਜਾ ਰਹੀ ਪੰਜਾਬੀ ਕਵਿਤਾ ਅਤੇ ਉਸ ਸਮੇਂ ਦੀਆਂ ਪ੍ਰਸ-ਥਿਤੀਆਂ ਬਾਰੇ ਇਕ ਸੰਖੇਤ ਝਾਤ ਪਾ ਲੈਣੀ ਜ਼ਰੂਰੀ ਹੈ । ਇਸ ਸਰਵੇਖਣ ਵਿਚੋਂ ਕਵੀ ਦੀ ਕਵਿਤਾ ਹੋਰ ਵੀ ਕੀਮਤੀ ਜਾਪੇਗੀ ।

'ਤੀਰ' ਦੇ ਉਥਾਨ ਦਾ ਸਮਾਂ ਪੰਜਾਬੀ ਸਾਹਿਤ ਤੇ ਸਮਾਜ ਵਿਚ ਪਰਿਵਰਤਨ (Transitional) ਕਾਲ ਦਾ ਸੀ । ਹਾਰੀ ਹੋਈ ਪੰਜਾਬੀ ਕੌਮ ਅੰਗਰੇਜ਼ਾਂ ਦੀ ਗੁਲਾਮੀ ਅਨੁਭਵ ਕਰ ਰਹੀ ਸੀ, ਬੰਗਾਲ ਵਿਚੋਂ ਸਮਾਜ-ਸੁਧਾਰ ਦੀ ਲਹਿਰ ਬ੍ਰਹਮੋ ਸਮਾਜ ਤੇ ਦੇਵ ਸਮਾਜ ਦੁਆਰਾ ਪੰਜਾਬ ਵਿਚ ਪਹੁੰਚ ਚੁੱਕੀ ਸੀ—ਇਸ ਲਹਿਰ ਨੂੰ ਹਿੰਦੂ ਸਮਾਜ ਵਿਚ ਆਰੀਆ ਸਮਾਜ ਨੇ ਪ੍ਰਚਲਿਤ ਕੀਤਾ, ਸਿੱਖਾਂ ਵਿਚ ਸਿੰਘ ਸਭਾ ਲਹਿਰ ਧਾਰਮਿਕ ਉਥਾਨ ਦੇ ਨਾਲ ਨਾਲ ਸਮਾਜਕ ਕੁਰੀਤੀਆਂ ਦੇ ਸੁਧਾਰ ਵਲ ਵੀ ਧਿਆਨ ਦੇ ਰਹੀ ਸੀ, ਪਰ ਸਮੁਚੇ ਤੌਰ ਤੇ ਇਸ ਲਹਿਰ ਦਾ ਪਿੰਡਾ ਸਿਖ ਸਮਾਜ ਹੀ ਸੀ । ਰਾਜਸੀ ਚੇਤਨਾ ਦੇ ਪੱਖ ਤੋਂ ਬਾਬਾ ਰਾਮ ਸਿੰਘ ਦੀ ਕੂਕਾ ਲਹਿਰ ਪੰਜਾਬ ਵਿਚ ਇਨਕਲਾਬ ਤੇ ਸਵਦੇਸ਼ ਪਿਆਰ ਦੀ ਭਾਵਨਾ ਪੈਦਾ ਕਰ ਚੁੱਕੀ ਸੀ । ਪਰ ਇਹ ਮੰਨਣਾ ਪਵੇਗਾ ਕਿ ਉਸ ਸਮੇਂ ਦਾ ਪੰਜਾਬੀ ਸਾਹਿਤ ਸੈਕੂਲਰ ਸਾਹਿਤ ਵਾਂਗ ਸਮਾਜਕ ਤੇ ਰਾਜਸੀ ਲਹਿਰਾਂ ਦਾ ਹਾਣੀ ਨਹੀਂ ਸੀ ਬਣ ਰਿਹਾ । ਭਾਈ ਵੀਰ ਸਿੰਘ ਦਾ ਧਾਰਮਕ ਸਾਹਿਤ ਕੇਵਲ ਸਿੱਖਾਂ ਨੂੰ ਪ੍ਰੇਰ ਰਿਹਾ ਸੀ, ਧਨੀ ਰਾਮ 'ਚਾਤ੍ਰਿਕ' ਦਾ ਸਵਰ ਬੇਸ਼ਕ ਨਿਰੋਲ ਪੰਜਾਬੀ ਸੀ, ਪਰ ਉਹ ਇਕ ਲਹਿਰ ਵਾਂਗ ਉਭਰ ਕੇ ਸਾਹਮਣੇ ਨਹੀਂ ਸੀ ਆਇਆ । ਕਵਿਤਾ ਦੇ ਅਖਾੜੇ ਲਾਉਂਣ ਤੇ ਬੈਂਤਬਾਜ਼ੀ ਦੇ ਭੈੜੇ ਰਿਵਾਜ ਨੂੰ ਭਾਈ ਸਾਹਿਬ ਨੇ ਚੰਗੀ ਤਰਾਂ ਸੁਰਮਾ ਤਾਂ ਦਿਤਾ ਸੀ ਪਰ ਤਾਂ ਵੀ ਘਟੀਆ ਕਿਸਮ ਦੀ ਬੈਂਤਬਾਜ਼ੀ ਪ੍ਰਚਲਿਤ ਸੀ, ਬਾਗ਼ਾਂ ਤੇ ਚੌਂਕਾਂ ਵਿਚ ਬੈਂਤਬਾਜ਼ਾਂ ਦੇ ਅਖਾੜੇ ਲਗਦੇ ਸਨ ਤੇ ਗੰਦੇ ਸ਼ਿਅਰ ਕਹੇ ਤੇ ਪੜ੍ਹੇ ਜਾਂਦੇ ਸਨ । ਕਿੱਸਾਕਾਰੀ ਦੇ ਉਤਰ ਸਿਖਰ (Anti limax) ਵਲ ਜਾ ਰਹੇ ਲੋਕ ਕੋਈ ਨਵੀਨਤਾ ਨਹੀਂ ਸਨ ਪੈਦਾ ਕਰ ਰਹੇ, ਸਗੋਂ ਸਾਡੀ ਜ਼ਬਾਨ ਨੂੰ ਗੰਧਲਾ ਕਰ ਰਹੇ ਸਨ ।

ਬੇਸ਼ਕ 'ਤੀਰ' ਨੇ ਵੀ ਧਾਰਮਕ ਅਸਰ ਵਿਚੋਂ ਆਪਣਾ ਕਾਵਿ-ਰੰਗ ਨਿਖਾਰਿਆ, ਪਰ ਅਸਲ ਵਿਚ ਉਹ ਬਹੁ-ਪੱਖੀ ਕਲਾਕਾਰ ਸੀ । ਉਹ ਗੁਰੂ ਘਰ ਦਾ ਢਾਡੀ ਸੀ, ਸ਼ਕੁਤਲਾ ਦੀ

ਅਮਰ ਕਹਾਣੀ ਨੂੰ ਵੀ ਉਸ ਨੇ ਆਪਣੀ ਕਲਮ ਦਾ ਅੰਗ ਬਣਾਇਆ, ਬੰਦਾ ਬਹਾਦਰ ਵਿਚੋਂ ਪੰਜਾਬੀ ਬਹਾਦਰੀ ਦਾ ਰੰਗ ਝਲਕਾਂ ਮਾਰਦਾ ਸੀ, ਉਸ ਨੇ ਗੁਰੂ ਸਾਹਿਬਾਂ ਦੇ ਜੀਵਨ ਨੂੰ ਨਵੇਂ ਸਮਾਜਕ ਪ੍ਰਕਰਣ ਵਿਚ ਆਦਰਸ਼ਕ-ਨਾਇਕ ਦੇ ਤੌਰ 'ਤੇ ਪੇਸ਼ ਕੀਤਾ, ਅਕਾਲੀ ਤੇ ਕਾਂਗਰਸੀ ਲਹਿਰ ਵਿਚ ਸ਼ਾਮਲ ਹੋ ਕੇ ਜੇਲਾਂ ਦੀਆਂ ਤੰਗੀਆਂ ਸਹਿ ਕੇ ਅਮਲੀ ਜੀਵਨ ਦਾ ਝਲਕਾਰਾ ਦਿਤਾ, ਉਸ ਨੇ ਬੜੀ ਸਿੱਧੀ ਸਾਦੀ ਸ਼ੈਲੀ ਵਿਚ ਕਲਮਕਾਰ ਨੂੰ ਵੰਗਾਰਿਆ :

ਝਾਗ ਸਾਗਰ ਅੱਗ ਦੇ, ਤੱਤਿਆਂ ਨੂੰ ਠਾਰਨ ਵਾਲਿਆ,
ਸਾੜ, ਆਪਾ ਆਪਣਾ, ਚਾਨਣ ਖਿਲਾਰਨ ਵਾਲਿਆ।
ਆਪ ਸੋਚੀਂ ਡੁੱਬ ਕੇ, ਡੁਬਿਆਂ ਨੂੰ ਤਾਰਨ ਵਾਲਿਆ,
ਕੱਢ ਮੋਤੀ ਅੰਦਰੋਂ, ਜੀਵਨ ਸ਼ਿੰਗਾਰਨ ਵਾਲਿਆ।
ਕਲਮ ਦੀ ਤੇਰੀ ਕਲਾ, ਸੁਖ-ਜ਼ਿੰਦਗੀ ਦਾ ਜ਼ਾਮ ਹੈ,
ਕਲਮ ਤੇਰੀ ਨੂੰ ਦਿਲੋਂ, ਪਰਣਾਮ ਹੈ, ਪਰਣਾਮ ਹੈ।

ਕਲਮ ਦੀ ਸ਼ਕਤੀ ਨੂੰ ਸਮਝਣ ਵਾਲਾ ਇਹ ਲੇਖਕ ਕੇਵਲ ਇਕ ਵਿਅਕਤੀ ਹੀ ਨਹੀਂ ਸੀ, ਸਗੋਂ ਇਕ ਸੰਸਥਾ ਸੀ। ਅਜ ਉਸ ਦੇ ਅਨੇਕਾਂ ਬਾਕਾਇਦਾ ਸ਼ਾਗਿਰਦ ਸਨ, ਅਨੇਕਾਂ ਪਾਠਕ ਉਸ ਦੀ ਰਚਨਾ ਦੇ ਸ਼ਰਧਾਲੂ ਹਨ। ਉਸ ਦੀ ਕਵਿਤਾ ਲੋਕ-ਪਿੜਾਂ ਵਿਚ ਗੂੰਜਦੀ ਸੀ ਤੇ ਹਰ ਸਮਾਜਕ ਲਹਿਰ ਦਾ ਸਾਥ ਦੇਂਦੀ, ਹੁੰਗਾਰਾ ਭਰਦੀ ਤੇ ਅਗਵਾਈ ਕਰਦੀ ਸੀ। ਉਹ ਅੱਜ ਦੇ ਨਾਮਧਰੀਕ ਕ੍ਰਾਂਤੀਕਾਰੀਆਂ ਵਾਂਗ ਕੇਵਲ ਨਾਅਰੇ ਹੀ ਨਹੀਂ ਸੀ ਮਾਰਦਾ ਸਗੋਂ ਮਨ-ਬਚਨ ਤੇ ਕਰਮ ਦਾ ਧਾਰਨੀ ਸੀ।

ਮੈਂ ਇਥੇ ਉਸ ਦੇ ਵਤਨ-ਪਿਆਰ ਵਲ ਵਿਸ਼ੇਸ਼ ਧਿਆਨ ਦੁਆਉਣਾ ਚਾਹੁੰਦਾ ਹਾਂ, ਇਹ ਠੀਕ ਹੈ ਕਿ ਅੱਜ ਸਾਰੀ ਦੁਨੀਆਂ ਸੰਯੁਕਤ-ਗ੍ਰਹਿ ਬਣਦੀ ਜਾ ਰਹੀ ਹੈ, ਪਰ ਕੇਵਲ ਫਾਸਲਿਆਂ ਦੀ ਦੂਰੀ ਮਿੱਟ ਰਹੀ ਹੈ, ਦਿਲਾਂ ਦੀ ਦੂਰੀ ਵੱਧ ਰਹੀ ਹੈ। ਜਿਸ ਨੇ ਦੁਨੀਆਂ ਨਾਲ ਪਿਆਰ ਕਰਨਾ ਹੈ, ਉਹ ਪਹਿਲਾਂ ਵਤਨ ਨਾਲ ਪਿਆਰ ਕਰੇ। ੧੯੪੭ ਤੋਂ ਪਹਿਲਾਂ ਸੁਤੰਤਰਤਾ-ਸੰਗਰਾਮ ਦਾ ਦੌਰ ਦੌਰਾ ਸੀ, ਸਭੇ ਲੋਕ ਇਸ ਸੰਘਰਸ਼ ਵਿਚ ਆਉਣਾ ਲੋਚਦੇ ਸਨ,ਪਰ ਬਹੁਤੇ ਆਪਣੀਆਂ ਮਜਬੂਰੀਆਂ, ਨਿੱਜੀ ਕਾਇਰਤਾ ਤੇ ਨਿਸਚਲਤਾ ਕਾਰਣ, ਟੋਡੀ ਬਣਨਾ ਹੀ ਠੀਕ ਸਮਝਦੇ ਸਨ। ਦੇਸ਼ ਪਿਆਰ ਉੱਤੋਂ ਜਾਨਾਂ ਵਾਰਨ ਵਾਲੇ ਗਿਣਤੀ ਵਿਚ ਥੜੇ ਸਨ, ਵਿਧਾਤਾ ਸਿੰਘ ਤੀਰ ਉਹਨਾਂ ਵਿਚੋਂ ਇਕ ਸੀ, ਕਿਉਂਕਿ ਉਸ ਨੇ ਬਾਬਾ ਨਾਨਕ ਦਾ "ਨਿਰਭਉ-ਨਿਰਵੈਰ" ਮੰਤਰ ਪੜ੍ਹਿਆ ਸੀ ਤੇ ਦਸਮ ਗੁਰੂ ਦੇ ਖੰਡੇ ਦੀ ਧਾਰ ਤੋਂ ਕੁਰਬਾਨੀ ਦਾ ਸਬਕ ਸਿੱਖਿਆ ਸੀ। ਆਜ਼ਾਦੀ ਲਈ, ਉਹ ਸਮੂਹ ਕੌਮਾਂ ਤੇ ਜਾਤੀਆਂ ਦੇ ਆਪਸੀ ਮਿਲਾਪ ਨੂੰ ਮੁਢਲੀ ਸ਼ਰਤ ਮੰਨਦਾ ਸੀ, ਘਰੋਗੀ ਤੇ ਫਿਰਕੂ ਫੁਟ ਨੇ ਦੇਸ਼ ਨੂੰ ਖੱਖੜੀ ਵਾਂਗ ਪਾੜਿਆ ਹੋਇਆ ਸੀ, ਭਾਈ ਵੀਰ ਸਿੰਘ ਨੇ ਵੀ ਆਹ ਦਾ ਇਕ ਨਾਅਰਾ ਮਾਰਿਆ ਸੀ :

ਹਾਇ ! ਹਿੰਦ-ਫਲ ਫਾੜੀਆਂ ਵਾਲੇ
ਹਰ ਸਿਲ ਕਹਿੰਦੀ ਰੋਈ !

ਵਿਧਾਤਾ ਸਿੰਘ ਤੀਰ ਆਪਣੀ ਕਵਿਤਾ 'ਹੱਲਾ-ਸ਼ੇਰੀ' ਵਿਚ ਲਿਖਦਾ ਹੈ :

(ੳ) ਮਾਰੇ ਜਾਵਾਂਗੇ ਯਾਦ ਰਖ ਬਚਣਾ ਨਹੀਂ।
ਸਾਡੇ ਬਚਣ ਦਾ ਰੰਗ 'ਮਿਲਾਪ' ਇਕੋ।
ਦੇਸ਼ ਕੌਮ ਦਾ ਭਲਾ ਜੇ ਲੋਚਦਾ ਏਂ,

ਹੋ ਜਾ ਸੁਹਣਿਆਂ ਆਪਣਾ ਆਪ ਇਕੋ।
(ਅ) ਭੱਜੀ ਆਉਂਣਾ ਆਜ਼ਾਦੀ ਨੇ ਜਦੋਂ ਡਿੱਠਾ
ਵੀਰ ਵੀਰ ਮਿਲਦਾ ਖੰਡ-ਖੀਰ ਹੁੰਦਾ।
ਵੇਖੀਂ ਮਲਕੜੇ ਵੱਲ ਸਮੁੰਦਰ ਦੇ,
ਯਾਰ 'ਓਪਰਾ' ਕਿਸ ਤਰ੍ਹਾਂ ਤੀਰ ਹੁੰਦਾ।

ਤੀਰ ਇਹੋ ਜਿਹੀਆਂ ਨਜ਼ਮਾਂ ਲਿਖ ਕੇ ਜਨਤਾ ਵਿਚ ਜਾਂਦਾ ਸੀ, ਲਲਕਾਰ ਕੇ ਤੇ ਗਾ ਕੇ ਪੜ੍ਹਦਾ ਸੀ—ਜਦੋਂ ਸੀਸ ਤਲੀ ਤੇ ਧਰ ਲਿਆ ਜਾਵੇ ਤਾਂ ਰਹੱਸਵਾਦੀ ਬਿੰਬਾਵਲੀ ਦੀ ਲੋੜ ਨਹੀਂ ਰਹਿੰਦੀ। ਦੇਸ਼ ਤੋਂ ਕੁਰਬਾਨ ਹੋਣ ਦੀ ਭਾਵਨਾ ਨਾਲ ਭਰਪੂਰ ਉਸ ਦੀ ਇਹ ਕਾਵਿ-ਸਧਰ ਬਚੇ ਬਚੇ ਦੀ ਜ਼ਬਾਂਨ ਤੇ ਸੀ :

ਮੰਗਾਂ ਰੋਜ਼ ਮੁਰਾਦ ਮੈਂ ਰੱਬ ਕੋਲੋਂ,
ਮੇਰਾ ਇਸ ਤਰ੍ਹਾਂ ਦਿਲੀ ਅਰਮਾਨ ਨਿਕਲੇ।
ਏਸ ਵਤਨ ਵਿਚ ਜੰਮਿਆ ਪਲਿਆ ਹਾਂ,
ਵਤਨ ਵਿਚੋਂ ਹੀ ਮੇਰਾ ਬੱਬਾਣ ਨਿਕਲੇ।
ਵੱਟਾਂ ਲੱਖ ਜੇਕਰ ਪਿਆਰੇ ਵਤਨ ਅੰਦਰ,
ਮੇਰੀ ਮੌਤ ਆਵੇ, ਮੇਰੀ ਜਾਨ ਨਿਕਲੇ।
ਮੇਰੀ ਲੋਥ ਦੇ ਸਹਿਕਦੇ ਮੂੰਹ 'ਚੋਂ ਵੀ,
ਵਾਰ ਵਾਰ ਪਿਆ ਹਿੰਦੁਸਤਾਨ ਨਿਕਲੇ!

ਕਈ ਲੋਕਾਂ ਦਾ ਖਿਆਲ ਹੈ ਕਿ ਧਾਰਮਕ ਰੰਗ ਦੇ ਕਵੀ ਇਨਕਲਾਬੀ ਕਵਿਤਾ ਵਲ ਧਿਆਨ ਨਹੀਂ ਦੇਂਦੇ, ਪਰ ਤੱਥ ਇਸ ਦੇ ਵਿਪ੍ਰੀਤ ਹੈ, ਅਸਲ ਵਿਚ ਸਾਡੀ ਅੱਖ ਉਨ੍ਹਾਂ ਦੇ ਸਰਵ-ਕਾਲੀ ਤੇ ਸਰਵ-ਜਾਤੀ ਸਾਹਿਤ ਵਲ ਜਾਂਦੀ ਹੀ ਨਹੀਂ, ਇਹ ਹੀ ਚੇਤੇ ਰਖਣਾ ਚਾਹੀਦਾ ਹੈ ਕਿ ਦੁਨੀਆਂ ਦੀਆਂ ਵਡੀਆਂ ਤੇ ਕ੍ਰਾਂਤੀਕਾਰੀ ਕੌਮਾਂ ਦਾ ਆਗ਼ਾਜ਼ ਧਰਮ ਦੀਆਂ ਸੱਚੀਆਂ ਲਹਿਰਾਂ ਵਿਚੋਂ ਹੋਇਆ ਹੈ। ਕਵੀ ਚਾਤ੍ਰਿਕ ਵੀ ਕਿਸੇ ਭਾਵੀ ਇਨਕਲਾਬ ਦੀ ਉਡੀਕ ਕਰ ਰਿਹਾ ਸੀ ਤੇ ਉਸ ਲਈ ਪ੍ਰਯਤਨਸ਼ੀਲ ਵੀ ਸੀ। ਆਪਣੀ ਕਵਿਤਾ "ਆ ਰਿਹਾ ਇਨਕਲਾਬ" ਵਿਚ ਉਹ ਲਿਖਦਾ ਹੈ :

ਮਿਟੇਗੀ ਪੁਰਾਣੇ, ਖਿਆਲਾਂ ਦੀ ਦੁਨੀਆਂ।
ਇਹ ਪੱਜਾਂ ਦੀ ਦੁਨੀਆਂ, ਪਲਾਲਾਂ ਦੀ ਦੁਨੀਆਂ।
ਵਸੇਗੀ ਨਵੀਂ ਹੀ, ਕਮਾਲਾਂ ਦੀ ਦੁਨੀਆਂ।
ਪਿਆਰਾਂ ਅਤੇ ਸਾਂਝੀਵਾਲਾਂ ਦੀ ਦੁਨੀਆਂ।
ਹਾਂ, ਪੂੰਜੀਪਤਾਂ ਨੂੰ ਇਹ ਡਰ ਖਾ ਰਿਹਾ ਏ।
ਕਿ ਬਦਲੀ ਦਾ ਵੇਲਾ, ਇਧਰ ਆ ਰਿਹਾ ਏ।

ਸਾਡੇ ਇਸ ਲੋਕ-ਕਵੀ ਨੂੰ ਆਜ਼ਾਦੀ ਪ੍ਰਾਪਤੀ ਤੋਂ ਇਲਾਵਾ ਹੋਰ ਵੀ ਕਈ ਸਮਸਿਆਵਾਂ ਨਜ਼ਰ ਆਉਂਦੀਆਂ ਸਨ, ਜਿਨ੍ਹਾਂ ਨੂੰ ਉਹ ਮਹਿਸੂਸ ਕਰਦਾ ਤੇ ਉਨ੍ਹਾਂ ਬਾਰੇ ਤੀਬਰ-ਭਾਵੀ ਕਵਿ-ਤਾਵਾਂ ਲਿਖਣਾ ਆਪਣਾ ਕਰਤੱਵ ਸਮਝਦਾ ਸੀ। ਉਨ੍ਹਾਂ ਪ੍ਰਮੁਖ ਵਿਸ਼ਿਆਂ ਵਿਚੋਂ 'ਔਰਤ' ਬਹੁਤ ਜ਼ਰੂਰੀ ਵਿਸ਼ਾ ਹੈ। ਸਦੀਆਂ ਤੋਂ ਮਰਦ-ਗੁਲਾਮੀ ਝਲਦੀ ਆ ਰਹੀ ਔਰਤ ਨੂੰ ਸਿਖ ਲਹਿਰ ਵਿਚੋਂ ਕੁਝ ਰਾਹਤ ਮਿਲੀ ਸੀ, ਪਰ ਇਸ ਤੋਂ ਬਾਅਦ ਸਿੱਖ ਵੀ ਰੂੜੀਵਾਦੀ ਹੋ ਗਏ, ਜਾਗੀਰਦਾਰ ਬਣ

ਕੇ ਉਹੋ ਕੁਝ ਕਰਦੇ ਰਹੇ, ਜਿਨ੍ਹਾਂ ਵਿਰੁਧ ਬਾਬਾ ਨਾਨਕ ਨੇ ਆਵਾਜ਼ ਬੁਲੰਦ ਕੀਤੀ ਸੀ। ਯੂਰਪੀ ਸਭਿਅਤਾ ਦੇ ਪ੍ਰਭਾਵ ਵਿਚੋਂ ਇਸਤਰੀ-ਸੁਤੰਤਰਤਾ ਦਾ ਸੁਵਾਲ ਫਿਰ ਜਾਗਿਆ, ਸਾਡੇ ਕਵੀ ਵੀ ਜਾਗੇ, ਬਾਬਾ ਬਲਵੰਤ ਨੇ ਵੀ ਲਿਖਿਆ, ਜੋ ਅਮਰ ਤੇ ਸੱਚ ਹੈ:

**ਸਦੀਆਂ ਤੋਂ ਆਦਮੀ ਜ਼ਾਲਮ ਰਿਹਾ,**
**ਲੈ ਕੇ ਖੁਸ਼ੀਆਂ ਸੁਹਲ, ਦੇਂਦਾ ਗ਼ਮ ਰਿਹਾ।**
**ਔਰਤ ਦੀ ਰੂਹ ਸਦਾ ਪਿਆਸੀ ਰਹੀ.**
**ਆਦਮੀ ਦੀ ਨਜ਼ਰ 'ਚ ਸਦਾ ਦਾਸੀ ਰਹੀ।**

ਅੰਮ੍ਰਿਤ-ਮੋਹਨ ਸਿੰਘ ਵੀ ਇਸ ਦੀ ਅਧੋਗਤੀ ਦੇ ਵਿਰੁਧ ਲਿਖਦੇ ਰਹੇ। ਤੀਰ ਨੇ ਉਸ ਨੂੰ ਸਿੱਧੀ ਵੰਗਾਰ ਲਿਖੀ ਹੈ ਤੇ ਖ਼ੁਦ ਉਠ ਕੇ ਆਪਣੇ ਦੁਖ ਦੂਰ ਕਰਨ ਦੀ ਪ੍ਰੇਰਨਾ ਦਿਤੀ, ਸਗੋਂ ਹੰਭਲਾ ਮਾਰਨ ਲਈ ਉਭਾਰਿਆ ਹੈ:

**ਕਿਰਤੀ, ਕਾਮੇ ਹਾਲੀ ਜਾਗੋ**
**ਤੇਰਾ ਇਹ ਸੌਣਾ ਕਿਸ ਕਾਰੀ?**
...... ...... ...... ......
**ਤੇਰੇ ਹੱਥ ਜੁਗ-ਗਰਦੀ ਜੱਗ ਦੀ**
**ਤੇਰੇ ਵਸ ਹੈ ਜੁੱਗ ਪਲਟਾਣਾ।**
**ਯੁੱਗ ਗਰਦੀ ਦਾ ਆ ਗਿਆ ਵੇਲਾ**
**ਤੂੰ ਇਸ ਵਿਚ ਹੈ ਹਿੱਸਾ ਪਾਣਾ।**

ਉਸ ਦੀ ਇਕ ਕਵਿਤਾ ਅਸੀਂ ਸਕੂਲ ਦੀਆਂ ਕਿਤਾਬਾਂ ਵਿਚ ਪੜ੍ਹਿਆ ਕਰਦੇ ਸਾਂ ਜਿਹਨਾਂ ਵਿਚੋਂ 'ਬੁਢਾ' ਨਾਂ ਦੀ ਕਵਿਤਾ ਸਾਨੂੰ ਸਭ ਤੋਂ ਵਧ ਦੁਖਮਈ ਲਗਦੀ ਸੀ—ਹਿੰਦੁਸਤਾਨ ਦਾ ਬੁਢੇਪਾ ਸਚਮੁਚ ਹੀ ਬੜਾ ਕਰੁਣਾਮਈ ਹੈ। ਇਹ ਅਣਸਾਂਭੇ ਬਜ਼ੁਰਗ ਸਾਡੇ ਅਰਥ-ਭਾਈਚਾਰੇ ਦੀ ਗਰੀਬੀ ਦੀ ਚੁਗਲੀ ਕਰਦੇ ਹਨ। ਇਸੇ ਸਮੱਸਿਆ ਉਤੇ ਕਿਸੇ ਸਮੇਂ ਪ੍ਰਿੰ. ਫੁਲ ਨੇ 'ਬੈਂਕ' ਨਾਂ ਦਾ ਨਾਟਕ ਲਿਖਿਆ ਸੀ—ਤੀਰ ਨੇ ਕਾਫ਼ੀ ਸਮਾਂ ਪਹਿਲਾਂ ਬੜੇ ਸੁਚੇਤ ਰੂਪ ਵਿਚ ਇਸ ਸਮੱਸਿਆ ਨੂੰ ਲੋਕਾਂ ਦੇ ਦ੍ਰਿਸ਼ਟੀਗੋਚਰ ਕੀਤਾ ਜਿਸ ਨੂੰ ਦੁਨੀਆਂ ਦੇ ਸਮਾਜਵਾਦੀ ਤੇ ਪੂੰਜੀਵਾਦੀ ਮੁਲਕਾਂ ਨੇ ਵੀ ਮਹਿਸੂਸ ਕੀਤਾ, ਅਜ ਬਹੁਤੇ ਮੁਲਕਾਂ ਵਿਚ ਬੁਢੇਪਾ ਸੁਰਖਿਅਤ ਹੈ, ਪਰ ਭਾਰਤ ਵਿਚ ਬੁਢੇਪੇ ਦੀ ਤਸਵੀਰ ਇਸ ਪ੍ਰਕਾਰ ਹੈ:

**ਜੇ ਸੁਣ ਵੀ ਲੈਣ ਭਲਾ ਕਿਧਰੇ**
**ਤਦ ਘੇਸਲ ਹੀ ਵਟ ਜਾਂਦੇ ਨੇ।**
**ਇਹ ਪਾਣੀ ਪਾਣੀ ਕਰਦਾ ਹੈ,**
**ਉਹ ਐਵੇਂ ਹੀ ਟਰਕਾਂਦੇ ਨੇ।**
**ਬੈਠਾ ਹੈ ਝਿੱਕੀ ਮੰਜੀ ਤੇ**
**ਇਕ ਖ਼ੁਥੜ ਜਿਹਾ ਸਿਰ੍ਹਾਣਾ ਹੈ।**
**ਇਕ ਗਾਰੇ ਵਰਗਾ ਪਰਨਾ ਹੈ,**
**ਇਕ ਭੂਰਾ ਬੜਾ ਪੁਰਾਣਾ ਹੈ।**

ਇਕ ਕਵਿਤਾ ਪੜ੍ਹ ਕੇ ਮੈਨੂੰ ਹਿੰਦੀ ਦੇ ਪ੍ਰਸਿਧ ਕਵੀ ਨਿਰਾਲਾ ਜੀ ਦੀ 'ਭਿਖਾਰੀ' ਉਤੇ ਲਿਖੀ ਇਕ ਸ਼ਬਦ-ਕ੍ਰਿਤੀ ਕਵਿਤਾ ਯਾਦ ਆਉਂਦੀ ਹੈ:

ਵਹਿ ਆਤਾ
ਦੋ ਟੂਕ ਕਲੇਜੇ ਕੇ ਕਰਤਾ
ਪਛਤਾਵਾ ਪੱਥ ਪਰ ਆਤਾ
ਪੇਟ ਪੀਠ ਮਿਲ ਕਰ ਹੈਂ ਏਕ
ਚਲ ਰਹਾ ਹੈ ਲੁਕੁਟੀਆ ਟੇਕ
ਮੁੱਠੀ ਭਰ ਦਾਨੇ ਕੋ
ਭੂਖ ਮਿਟਾਨੇ ਕੋ
ਮੂਹ ਫਟੀ ਪੁਰਾਣੀ ਝੋਲੀ ਕਰ ਫੈਲਾਤਾ
ਦੋ ਟੂਕ ਕਲੇਜੇ ਕੇ ਕਰਤਾ
ਪਛਤਾਤਾ ਪੱਥ ਪਰ ਆਤਾ ਹੈ ।

ਨਵੇਂ ਚਿੰਤਕਾਂ ਨੂੰ ਇਹ ਮੰਨਣਾ ਪਵੇਗਾ ਕਿ ਜਿਨ੍ਹਾਂ ਨਵੀਆਂ ਲਹਿਰਾਂ ਦੇ ਉਹ ਨਾਅਰੇ ਲਾਂਉਂਦੇ ਹਨ, ਉਨ੍ਹਾਂ ਦੀ ਮੁਢਲੀ ਭੂਮੀ ਤੀਰ ਵਰਗੇ ਕਵੀ ਹੀ ਬਣਾ ਗਏ ਸਨ ।

ਇਸੇ ਪ੍ਰਸੰਗ ਵਿਚ ਤੀਰ ਦੀ ਕਵਿਤਾ "ਉਠ ! ਉਠ !" ਵੀ ਵਿਚਾਰੀ ਜਾ ਸਕਦੀ ਹੈ । ਉਹ ਨਿਰਾਸ਼ਾਵਾਦੀ ਨਹੀਂ, ਉਹ ਸਮਾਜਕ ਸਥਿਤੀਆਂ ਦਾ ਵਰਣਨ ਕਰ ਕੇ ਉਦਾਸੀਨਤਾ ਤੇ ਨਿਸ਼ਕਰਮਤਾ ਦਾ ਅਹਿਸਾਸ ਨਹੀਂ ਪੈਦਾ ਕਰਦਾ, ਉਹ ਕਰਮਸ਼ੀਲਤਾ ਲਈ ਹੱਲਾ-ਸ਼ੇਰੀ ਦੇਂਦਾ ਹੈ । ਇਸ ਅੰਨ੍ਹੇਰੇ ਵਿਚ ਉਸ ਨੇ "ਤੀਜੀ ਅੱਖ" ਨੂੰ ਖੁਲ੍ਹੀ ਰਖਣ ਦੀ ਪ੍ਰੇਰਣਾ ਦਿਤੀ ਹੈ— ਇਹ ਤੀਸਰਾ ਨੇਤਰ ਸੂਝ ਤੇ ਗਿਆਨ ਦਾ ਨੇਤਰ ਹੈ, ਜਿਨ੍ਹਾਂ ਨੂੰ ਸ਼ਿਵ ਜਾਗ੍ਰਿਤੀ ਨਾਲ ਤੁਲਨਾ ਦਿਤੀ ਜਾਂਦੀ ਹੈ— ਇਹ ਦਿਬ ਜੋਤ ਹੈ ਜੋ ਕੇਵਲ ਅਕਾਸ਼ਾਂ 'ਤੇ ਨਹੀਂ ਵਸਦੀ ਸਗੋਂ ਆਪਣੇ ਅੰਦਰੋਂ ਜਾਗਦੀ ਹੈ—ਬਾਬਾ ਬਲਵੰਤ ਨੇ ਵੀ ਇਕ ਕਵਿਤਾ ਵਿਚ ਆਖਿਆ ਹੈ ਕਿ ਜੇ ਇਹ ਤੀਸਰੇ ਨੇਤਰ ਜਾਗ ਪੈਣ ਤਾਂ ਪਸ਼ੂ ਵੀ ਮਨੁਖੀ ਸੂਝ ਨੂੰ ਪਹੁੰਚ ਜਾਂਦੇ ਹਨ । ਭਾਰਤੀਆਂ ਦੀ ਇਹ ਅੱਖ ਸਦੀਆਂ ਤੋਂ ਨਿਸਤੇਜ ਤੇ ਅਜੋਤਮਈ ਹੈ, ਰੋਸ਼ਨੀ ਜ਼ਰੂਰ ਹੈ ਪਰ ਧੂੜ ਜੰਮੀ ਰਹੀ ਹੈ, ਤੀਰ ਕਹਿੰਦਾ ਹੈ :

ਏਸ ਅੱਖ ਦਾ ਖੁਲ੍ਹਣਾ, ਘਟਨਾ ਹੈ ਬਲਵਾਨ ।
ਪਸ਼ੂਓਂ ਹੁੰਦਾ ਆਦਮੀ, ਆਦਮੀਓਂ ਭਗਵਾਨ ।
ਜੀਵਨ ਦੀ ਇਸ ਅੱਖ ਤੋਂ, ਹੁੰਦੀ ਏ ਕਲਿਆਨ ।
ਜਿਸ ਥਾਂ ਪਹੁੰਚੇ ਨਾ ਧਨੀ, ਪੁਜ ਜਾਵੇ ਵਿਦਵਾਨ ।
ਖੁਲ੍ਹ ਕੇ ਏਸ ਅੱਖ ਨੇ, ਅੱਜ ਗਾਹਿਆ ਅਸਮਾਨ ।
ਵੇਖੋ ਚੰਨ ਦੀ ਹਿੱਕ ਤੇ, ਪਹੁੰਚ ਗਿਆ ਇਨਸਾਨ ।
ਇਹ ਅੱਖ ਜਿਹੜੀ ਕੌਮ ਦੀ, ਖੁਲ੍ਹ ਗਈ ਇਕ ਵਾਰ ।
ਉਹ ਦੁਨੀਆਂ 'ਤੇ ਬਣ ਗਈ, ਕੌਮਾਂ ਦੀ ਸਰਦਾਰ ।

ਲੇਖਕ ਜੋ ਕਥਨ ਆਪਣੇ ਬਾਰੇ ਕਰਦਾ ਹੈ, ਉਸ ਸਭ ਤੋਂ ਵਧੇਰੇ ਮਹੱਤਵ-ਪੂਰਨ ਹੁੰਦਾ ਹੈ, ਸਭ ਤੋਂ ਵਧ ਮਨੁਖ ਆਪਣੇ ਬਾਰੇ ਹੀ ਜਾਣਦਾ ਹੈ, ਆਤਮ-ਚਿੰਤਨ ਵਿਚੋਂ ਲੇਖਕ ਦੀ ਰੂਹ ਪਛਾਣੀ ਜਾ ਸਕਦੀ ਹੈ ! ਯੂਰਪ ਦੇ ਵਡੇ ਵਡੇ ਲੇਖਕਾਂ ਨੂੰ ਉਨ੍ਹਾਂ ਦੀ ਡਾਇਰੀ ਜਾਂ ਸਵੈ-ਜੀਵਨੀ ਵਿਚੋਂ ਪੁਨਰ-ਲੱਭਣ ਦੀ ਪ੍ਰਵਿਰਤੀ ਪ੍ਰਚਲਤ ਹੋ ਰਹੀ ਹੈ, ਕਵੀ ਤੀਰ ਨੇ ਆਪਣੀ ਆਤਮ-ਕੱਥਾ

ਤਾਂ ਨਹੀਂ ਲਿਖੀ,ਲੋਕ-ਕਵੀ ਇਸ ਇਸ ਪ੍ਰਕਾਰ ਦੇ ਸਾਧਨਾਂ ਤੋਂ ਅਲੱਗ ਹੁੰਦੇ ਹਨ ਅਤੇ ਆਪਣੀਆਂ ਜਨਤਕ ਕਵਿਤਾਵਾਂ ਵਿਚ ਜਨ-ਸਾਧਾਰਣ ਦੇ ਕਲਿਆਣ ਨੂੰ ਨਾਲ ਲੈਂਦੇ ਹੋਏ ਆਪਣੇ ਲੋਕ-ਕਿਰਦਾਰ ਨੂੰ ਪ੍ਰਗਟਾ ਜਾਂਦੇ ਹਨ। ਉਹ ਆਪਣੀ ਕਵਿਤਾ "ਮੈਂ ਹਾਂ ਇਕ ਦਰਿਆ" ਵਿਚ ਲਿਖਦਾ ਹੈ :

ਕੰਢੇ ਢਾਹ ਪੁਰਾਣੇ ਸਾਰੇ, ਮੈਂ ਦਸਣੇ ਹਨ ਨਵੇਂ ਨਜ਼ਾਰੇ।
ਨਵੀਆਂ ਲਹਿਰਾਂ, ਨਵੀਆਂ ਛੱਲਾਂ, ਨਵੇਂ ਨਵੇਂ ਉਛਲਾ।
ਮੈਂ ਭੰਨਾਂਗਾ ਪੰਧ ਪੁਰਾਣੇ, ਨਵੀਂ ਤਰ੍ਹਾਂ ਦੇ, ਨਵੇਂ ਬਣਾਣੇ।
ਨਵੀਂ ਧਰਤ, ਉਪਜਾਵਾਂਗਾ ਮੈਂ, ਵਹਿ ਕੇ ਨਵੇਂ ਵਹਾ।
ਮੈਂ ਹਾਂ ਇਕ ਦਰਿਆ, ਇਹ ਦਿਲ ਮੇਰੇ ਚਾਅ।
ਮੁੱਕ ਜਾਵਾਂ ਮੈਂ, ਬੇਸ਼ਕ ਜੱਗ ਤੋਂ, ਜਗ ਜਾਵਾਂ ਹਰਿਆ।
ਮੈਂ ਹਾਂ ਇਕ ਦਰਿਆ।

ਇਕ ਗਲ ਨੋਟ ਕਰਨ ਵਾਲੀ ਹੈ ਕਿ ਉਹ ਆਪਣੀ ਕਿਸੇ ਵੀ ਕਵਿਤਾ ਵਿਚ ਲੋਕਤਾ ਦੇ ਭਾਵ ਨੂੰ ਨਹੀਂ ਭੁਲਦਾ। ਇਥੋਂ ਤਕ ਕਿ ਉਹ ਹਰੇਕ ਉਸ ਸ਼ਾਇਰ ਤੇ ਲੇਖਕ ਦੇ ਵਿਰੁਧ ਸੀ ਜੋ ਜਾਣ ਬੁਝ ਕੇ ਔਖੀ ਭਾਸ਼ਾ ਦੁਆਰਾ (ਝੂਠੀ) ਵਿਦਵਤਾ ਦਾ ਪ੍ਰਭਾਵ ਪਾਉਂਦਾ ਸੀ— ਜਦ ਵੀ ਕੋਈ ਨਵਾਂ ਤੇ ਆਧੁਨਿਕ ਲੇਖਕ ਇਸ ਪ੍ਰਕਾਰ ਦਾ ਯਤਨ ਕਰਦਾ ਸੀ ਤਾਂ 'ਤੀਰ' ਆਪਣੇ ਮਹਿਬੂਬ ਮਾਸਕ-ਪੱਤਰ "ਕਵਿਤਾ" ਦੁਆਰਾ ਬਹਿਸ ਛੇੜ ਦੇਂਦਾ ਸੀ—ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਇਕ ਵਾਰ ਉਸ ਨੇ ੨੦ ਸਾਲ ਪਹਿਲਾਂ "ਕਵਿਤਾ" ਦੇ ਕਾਲਮਾਂ ਵਿਚ ਨਿਰਾਰਥ ਖੁਲ੍ਹੀ ਕਵਿਤਾ ਲਿਖਣ ਵਾਲਿਆਂ ਦੇ ਵਿਰੁਧ ਬਹਿਸ ਛੇੜੀ ਸੀ ਤੇ ਬਹੁਤ ਹੀ ਸਜੀਵ ਹੋ ਕੇ ਉਸ ਵਿਚ ਭਾਗ ਲਿਆ ਸੀ। ਮੈਂ ਜ਼ਾਤੀ ਤੌਰ ਤੇ ਖੁਲ੍ਹੀ ਕਵਿਤਾ ਦੇ ਵਿਰੁਧ ਨਹੀਂ ਹਾਂ, ਪਰ ਤੀਰ ਦੇ ਇਸ ਖਿਆਲ ਨਾਲ ਵੀ ਸਹਿਮਤ ਹਾਂ ਕਿ ਐਵੇਂ ਊਲ-ਜਲੂਲ ਤੇ ਨਿਰਾਰਥ ਫਿਕਰੇ ਜੋੜੀ ਜਾਣਾ ਕਵਿਤਾ ਨਹੀਂ, ਕਵਿਤਾ ਤਾਂ ਆਤਮਾ ਦਾ ਸੰਗੀਤ ਹੈ, ਜੇ ਇਹ ਨਹੀਂ ਉਭਰਦਾ ਤਾਂ ਕਵਿਤਾ ਵਾਰਤਕ ਜ਼ਰੂਰ ਹੋ ਸਕਦੀ ਹੈ, ਕਵਿਤਾ ਨਹੀਂ।

ਇਕ ਕਵਿਤਾ ਵਿਚ ਉਸ ਨੇ ਅਛੂਤ ਦੀ ਵੇਦਨਾ ਨੂੰ ਬੜੇ ਧਾਰਮਿਕ ਢੰਗ ਨਾਲ ਦਰਸਾਇਆ ਹੈ, ਅਛੂਤ ਨੇ ਮਹਾਤਮਾ ਬੁੱਧ ਦੀ ਸ਼ਰਨ ਵੀ ਲਈ, ਗੁਰੂ ਗੋਬਿੰਦ ਸਿੰਘ ਤੋਂ ਪਾਹੁਲ ਵੀ ਛੱਕੀ, ਗਾਂਧੀ ਨੇ ਉਸ ਨੂੰ ਹਰੀਜਨ ਆਖਿਆ, ਪਰ ਕੀ ਉਸ ਦੀ ਕਿਸਮਤ ਬਦਲ ਗਈ ਹੈ, ਉਹ ਅਜੇ ਵੀ 'ਚੌਥੇ ਪੌੜੇ' ਦਾ ਹੈ, ਮਜ਼ਬੀ ਹੈ, ਅਛੂਤ ਹੈ, ਸਾਡਾ ਗੰਦ ਚੁਕਣਾ ਉਸ ਦੀ ਕਿਸਮਤ ਹੈ, ਅਸੀਂ ਝੂਠੇ ਆਦਰਸ਼ਵਾਦੀ ਹਾਂ। ਲੋਕ-ਕਵੀ ਤੀਰ ਉਹਨਾਂ ਦੇ ਦਰਦ ਨੂੰ ਆਪਣੀ ਕਵਿਤਾ 'ਅਛੂਤ' ਵਿਚ ਪ੍ਰਗਟਾਉਂਦਾ ਹੈ :

ਇਸ ਦੇ ਸੰਖ ਘੜਿਆਲ ਦੀ ਗੂੰਜ ਅੰਦਰ,
ਮੇਰੇ ਕੀਰਨੇ ਅਜੇ ਨਾ ਸੁਣੇ ਗਏ ਹਨ।
ਅੰਦਰ ਕੱਖ ਵੀ ਨਹੀਂ ਪਰਵਾਹ ਤੇਨੂੰ,
ਬਾਹਰ ਕੱਖ ਗਰੀਬ ਦੇ ਚੁਣੇ ਗਏ ਹਨ।
ਤੇਨੂੰ ਪਹੁੰਚਣਾ ਚਾਹਿਆ ਜਦੋਂ ਵੀ ਮੈਂ,
ਇਹਨੇ ਰਾਹਾਂ, ਤੇ ਸੂਲਾਂ ਵਿਛਾ ਛਡੀਆਂ।

ਜੇਕਰ ਮਰਦਿਆਂ ਪਹੁੰਚਿਆ ਕੋਲ ਤੇਰੇ,
ਇਹਨੇ ਬੂਹੇ ਨੂੰ ਕੁੰਡੀਆਂ ਲਾ ਛੱਡੀਆਂ।
ਤੈਨੂੰ ਸੁਤਿਆਂ ਵੀ ਜ ਆਵਾਜ਼ ਮਾਰੀ,
ਇਹਨੇ ਸੁਤਿਆਂ ਕਲੂਾ ਜਗਾ ਛਡੀਆਂ।
ਪੂਜਾ ਨਾਲ ਕਰ ਕੇ ਪੱਥਰ-ਚਿਰ ਤੈਨੂੰ,
ਤੇਰੇ ਮੂੰਹ ਵਿਚ ਘੁੰਙਣੀਆਂ ਪਾ ਛਡੀਆਂ।
ਡਰਦਾ ਏਸ ਕੋਲੋਂ ਹੁਣ ਤੂੰ ਬੋਲਦਾ ਨਹੀਂ,
ਤਾਂ ਬੀ ਏਤਨੀ ਗੱਲ ਤਾਂ ਦਸ ਮੈਨੂੰ,
ਕਦੋਂ ਤੀਕ ਤੂੰ ਏਸ ਦੇ ਵੱਸ ਰਹਿਣਾ,
ਕਦੋਂ ਤੀਕ ਰਖਣਾ ਇਹਦੇ ਵੱਸ ਮੈਨੂੰ।

ਅਜ ਦੇ ਇਸ ਪਾਖੰਡ-ਪ੍ਰਦਰਸ਼ਨੀ ਯੁਗ ਵਿਚ, ਤੀਰ ਦੀ ਉਪਰੋਕਤ ਭਾਵਨਾ ਸਦੀਆਂ ਤੋਂ ਪਿਸੇ ਆ ਰਹੇ ਲੋਕਾਂ ਦੀ ਆਵਾਜ਼ ਹੈ। ਇਹ ਤਾਂ ਜ਼ਬਾਨ ਵਾਲੇ ਲੋਕ ਹਨ, ਤੀਰ ਨੇ ਬੇਜ਼ਬਾਨ ਗਊ ਲਈ ਵੀ ਹੰਝੂ ਕੇਰੇ ਹਨ। ਬਾਬਾ ਰਾਮ ਸਿੰਘ ਨੇ ਅਜ ਤੋਂ ਲਗ ਭਗ ਇਕ ਸਦੀ ਪਹਿਲਾਂ ਬੁਚੜਾਂ ਦੇ ਵਿਰੁਧ ਆਵਾਜ਼ ਉਠਾਈ ਸੀ ਤੇ ਨਾ-ਮਿਲਵਰਤਨ ਲਹਿਰ ਦੁਆਰਾ ਅੰਗਰੇਜ਼ਾਂ ਦਾ ਮੂੰਹ ਮੋੜਨ ਦਾ ਯਤਨ ਕੀਤਾ ਸੀ। ਘਰ ਦੇ ਜੀਅ ਦੇ ਬੁਢੇ ਹੋਣ ਤੇ ਅੰਤਲੇ ਸੁਵਾਸਾਂ ਤਕ ਉਹਨਾਂ ਲਈ ਦੁਵਾ ਦਾਰੂ ਚਾਹੀਦਾ ਹੈ, ਪਰ ਗਊ ਬੇਜ਼ਬਾਨ ਨੂੰ ਬੁਚੜਾਂ ਪਾਸ ਵੇਚ ਦੇਣਾ ਸਭਿਅਕ ਮਨੁਖ ਦੀ ਤ੍ਰਾਸਦੀ ਹੈ, ਅਜਿਹੇ ਇਕ ਪੁਰਸ਼ ਨੂੰ ਜੋ ਬੁੱਢੀ ਗਾਂ ਨੂੰ ਬੁਚੜਾਂ ਪਾਸ ਵੇਚਣ ਆ ਰਿਹਾ ਹੈ,ਕਵੀ ਉਸ ਗਊ ਦੁਆਰਾ ਹੀ ਅਖਵਾਉਂਦਾ ਹੈ :

ਤੋਲ ਮੇਰੀਆਂ ਨੇਕੀਆਂ ਦਿਲ ਉਤੇ,
ਤੇ ਤੂੰ ਆਪਣੀ ਕਾਰ ਨੂੰ ਵੇਖ ਤਾਂ ਸਹੀ।
ਨਾੜਾਂ ਤੇਰੀਆਂ ਵਿਚ ਹੈ ਦੁੱਧ ਮੇਰਾ,
ਮੇਰੇ ਦੁੱਧ ਦੀ ਧਾਰ ਨੂੰ ਵੇਖ ਤਾਂ ਸਹੀ।
ਕਿਵੇਂ ਤੇਰੇ ਪਰਵਾਰ ਨੂੰ ਪਾਲਦਾ ਹੈ?
ਰਤਾ ਮੇਰੇ ਪਰਵਾਰ ਨੂੰ ਵੇਖ ਤਾਂ ਸਹੀ।
ਮਾਂ ਦਾ ਵਣਜ ਕਰੇਂਗਾ ਸੁਘੜ ਪੁੱਤਾ,
ਦਿਲੋਂ ਏਸ ਵਿਹਾਰ ਨੂੰ ਵੇਖ ਤਾਂ ਸਹੀ।
ਕੀ ਤੂੰ ਹੋ ਬੇਦਰਦ ਅੱਜ ਬੁੱਚੜਾਂ ਤੋਂ,
ਰੋਂਦੀ ਮਾਂ ਦੇ ਨੈਣ ਕਢਵਾ ਲਏਂਗਾ?
ਜਿਨ੍ਹਾਂ ਥਣਾਂ 'ਚੋਂ, ਚ ਚੋ ਦੁੱਧ ਪੀਤਾ,
ਕੀ ਤੂੰ ਉਹਨਾਂ ਦੇ ਲਹੂ ਨਹਾ ਲਏਂਗਾ?

ਤੀਰ ਦੀ ਇਸ ਕਵਿਤਾ ਦੀ ਚੋਣ ਕਰਦੇ ਸਮੇਂ ਮੇਰੇ ਦਿਲ ਵਿਚ ਬਾਬਾ ਬਲਵੰਤ ਦੀਆਂ ਉਹ ਸਤਰਾਂ ਘੁੰਮ ਰਹੀਆਂ ਹਨ, ਜੋ ਉਸ ਨੇ 'ਊਸ਼ਾ' ਨਾਮੀ ਕਵਿਤਾ ਵਿਚੋਂ, ਉਭਰਦੀ ਊਸ਼ਾ-ਲਾਲੀ ਤੋਂ ਅਰਦਾਸ ਦੇ ਰੂਪ ਵਿਚ ਮੰਗੀਆਂ ਹਨ :

ਆਦਰਸ਼ ਹਰ ਮਨੁੱਖ ਨੂੰ ਮਹਾਨ ਤੋਂ ਮਹਾਨ ਦੇ,
ਪਸ਼ੂ ਤੇ ਪੰਛੀਆਂ ਦੇ ਦੁੱਖ ਦਰਦ ਨੂੰ ਜ਼ਬਾਨ ਦੇ।

ਤੀਰ ਨੇ ਪਸ਼ੂ ਤੇ ਪੰਛੀਆਂ ਦੇ ਦੁਖ-ਦਰਦ ਨੂੰ ਸੱਚ-ਮੁੱਚ ਹੀ ਜ਼ਬਾਨ ਦਿਤੀ ਹੈ। ਇਹ ਭਾਰਤੀ ਲੋਕਾਂ ਦੀ ਲੋਕ-ਭਾਵਨਾ ਹੈ ਜਿਸ ਨੂੰ ਤੀਰ ਨੇ ਆਪਣੀ ਕਲਮ ਦਾ ਅੰਗ ਤੇ ਆਦਰਸ਼ ਬਣਾਇਆ ਹੈ।

ਆਪਣੇ ਇਨ੍ਹਾਂ ਵਿਚਾਰਾਂ ਕਾਰਣ ਹੀ ਉਹ ਤਿੰਨਾਂ ਕੌਮਾਂ ਦਾ ਹਰ-ਮਨ- ਪਿਆਰਾ ਕਵੀ ਸੀ। ਉਸ ਦੇ ਸਵਰਗਵਾਸ ਹੋਣ ਤੇ ਉਸ ਦੀ ਅਰਥੀ ਨਾਲ ਅਮੁੱਕ ਭੀੜ ਜਾ ਰਹੀ ਸੀ, ਉਸ ਲੋਕ-ਕਵੀ ਦੇ ਬਬਾਣ ਉਤੇ ਬਾਰੀਆਂ ਵਿਚ ਖਲੋਤੀਆਂ ਤੀਵੀਆਂ ਤੇ ਬੱਚੇ ਪੁਸ਼ਪ-ਵਰਸ਼ਾ ਕਰ ਰਹੇ ਸਨ, ਮੈਨੂੰ ਉਹ ਦਿਨ ਵੀ ਯਾਦ ਹੈ ਜਦੋ ੧੯੫੨-੫੩ ਵਿਚ, ਪੰਜਾਬੀ ਮਾਂ ਦੇ ਸੱਚੇ ਸਪੂਤ, ਫਿਰੋਜ਼ ਦੀਨ ਸ਼ਰਫ ਦੇ ਆਉਣ ਤੇ ਅਸਾਂ, ਲੋਕ ਲਿਖਾਰੀ ਸਭਾ ਵਲੋਂ ਇਕ ਬਹੁਤ ਵਡਾ ਕਵੀ-ਦਰਬਾਰ ਕੀਤਾ ਸੀ। ਇਕ ਟਾਕੀ ਦੇ ਰੰਗ-ਮੰਚ ਤੇ ਦੋਹਾਂ ਪੰਜਾਬਾਂ ਦੇ ਕਵੀਆਂ ਦੀ ਮਿਲਣੀ ਹੋਈ, ਇਕ ਪਾਸਿਓਂ ਸ਼ਰਫ ਅਗੇ ਵਧ ਰਿਹਾ ਸੀ, ਇਧਰੋਂ ਸਾਡੇ ਵਲੋਂ ਤੀਰ ਨੇ ਅਗੇ ਵੱਧ ਕੇ ਸ਼ਰਫ ਨਾਲ ਗਲਵਕੜੀ ਪਾਈ ਤੇ ਪ੍ਰਿਸ਼ਟਭੂਮੀ ਵਿਚੋਂ ਪ੍ਰੋ: ਨਿਰੰਜਨ(ਜਾਂ ਸ਼ਾਇਦ ਅਮਰਜੀਤ ਗੁਰਦਾਪੁਰੀ) ਦੀ ਆਵਾਜ਼ ਉਭਰ ਰਹੀ ਸੀ:

ਅਜ ਮੇਲ ਹਿੰਦ ਪਾਕ ਦਾ ਹੋਣ ਲਗਾ॥

ਸ਼ਾਹ-ਮੁਹੰਮਦ ਦੀ ਸੁਰ ਵਿਚ ਕੀਤੀ ਗਈ ਇਹ ਮਿਲਣੀ ਸਾਡੀ ਯਾਦ ਦਾ ਅਮਰ ਹਿੱਸਾ ਹੈ।

ਅਜ ਉਸ ਦੀ ਕਵਿਤਾ ਦੇ ਅਧਿਐਨ ਤੋਂ ਬਾਅਦ ਮੈਂ ਮੰਨਦਾ ਹਾਂ ਕਿ ਵਾਕਈ ਹੀ ਉਸ ਸਮੇਂ ਦੇ ਆਲੋਚਕਾਂ ਨੇ ਇਸ ਇਨਕਲਾਬੀ ਤੇ ਲੋਕ-ਕਵੀ ਦਾ ਸਹੀ ਮੁਲਾਂਕਣ ਨਹੀਂ ਸੀ ਕੀਤਾ। ਜਦ ਉਹ ਇਨਕਲਾਬੀ ਕਵਿਤਾ ਲਿਖਦਾ ਸੀ ਤਾਂ ਇਕ ਇਕ ਸ਼ਬਦ ਵਿਚੋਂ ਸ਼ਰਾਰੇ ਉਠਦੇ ਨਜ਼ਰ ਆਉਂਦੇ ਹਨ, 'ਸੱਚੋ' ਨਾਮ ਦੀ ਕਵਿਤਾ ਵਿਚ ਉਹ ਲਿਖਦਾ ਹੈ :

ਪੁਰਾਣਿਉ ਖ਼ਿਆਲੋ ! ਜ਼ੰਗਾਲੀਓ ਜ਼ੰਜੀਰੋ !
ਓ ਹਿੰਦ ਦੇ ਧਨਾਢੋ, ਓ ਹਿੰਦ ਦੇ ਅਮੀਰੋ।
ਓ ਹਿੰਦ ਦੇ ਵਜ਼ੀਰੋ, ਓ ਹਿੰਦੀਆਂ ਦੇ ਵੀਰੋ।
ਉ ਹਿੰਦ ਦੇ ਮਹੰਤੋ, ਓ ਹਿੰਦ ਦੇ ਫ਼ਕੀਰੋ।
ਸਰਮਾਇਦਾਰੀਆਂ ਦੇ, ਹੁਣ ਜਾਲ ਨਾ ਖਿਲਾਰੋ।
ਜਨਤਾ ਦੀ ਈਨ ਮੰਨੋ, ਜਨਤਾ ਦੇ ਅੱਗੇ ਹਾਰੋ।

ਉਸ ਦੀ ਕਵਿਤਾ ਬਹੁ-ਰੰਗੀ, ਬਹੁ-ਪਖੀ ਤੇ ਜਨਵਾਦੀ ਸੀ, ਮੈਂ ਕੇਵਲ ਉਸ ਦੀ ਲੋਕ ਕਵਿਤਾ ਤੇ ਹੀ ਚਰਚਾ ਕੀਤੀ ਹੈ। ਮੇਰਾ ਵਿਸ਼ਵਾਸ ਹੈ ਕੀ ਹੁਣ ਜੇ ਪੰਜਾਬੀ ਦੇ ਸਮਾਜਕ ਤੇ ਸਰਕਾਰੀ ਅਦਾਰੇ ਉਸ ਦੀ ਕਵਿਤਾ ਦਾ ਪੁਨਰ- ਮੁਲਾਂਕਣ ਕਰਨ ਤਾਂ ਉਸ ਯੁਗ-ਕਵੀ ਦੀ ਮਹਿਕ ਹੋਰ ਵੀ ਵਧੇਰੇ ਫੈਲੇਗੀ ਤੇ ਨਵੀਂ ਪੀੜੀ ਦੇ ਲੇਖਕ ਅਤੇ ਕਵੀ ਉਸ ਦੀ ਰਚਨਾ ਤੇ ਜੀਵਨ ਦੀ ਇਕਸੁਰਤਾ ਵਿਚੋਂ ਕਰਮਸ਼ੀਲਤਾ ਦਾ ਪਾਠ ਪੜ੍ਹਨਗੇ।

(54-ਅਜੀਤ ਨਗਰ, ਅੰਮ੍ਰਿਤਸਰ)

———

ਦੇਵ ਕਮਲ 'ਦੇਵ'

# ਗੀਤ

ਚੰਨ ਦਾ ਗ਼ਰੂਰ ਟੁੱਟ ਗਿਆ, ਤੱਕ ਕੇ ਤੇਰਾ ਸ਼ਬਾਬ ਨੀ,
ਦੁਨੀਆਂ 'ਚ ਲਾਜਵਾਬ ਨੀ, ਤੂੰ ਲਾਜਵਾਬ ਨੀ।

ਸਿੱਪੀਆਂ 'ਚ ਮੋਤੀ ਛੁੱਪ ਗਏ, ਦੰਦਾਂ ਨੂੰ ਵੇਖ ਕੇ,
ਕੱਲੀਆਂ ਦੇ ਹਾਸੇ ਰੁਕ ਗਏ, ਬੁੱਲ੍ਹਾਂ ਨੂੰ ਵੇਖ ਕੇ।
ਸ਼ਰਮਾਇਆ ਸਹੁਣੇ ਰੰਗ ਨੂੰ, ਤੱਕ ਕੇ ਗੁਲਾਬ ਨੀ,
ਦੁਨੀਆਂ 'ਚ ਲਾਜਵਾਬ ਨੀ, ਤੂੰ ਲਾਜਵਾਬ ਨੀ।

ਫਿੱਕੀਆਂ ਘਟਾਵਾਂ ਪੈ ਗਈਆਂ, ਜ਼ੁਲਫ਼ਾਂ ਦੇ ਸਾਹਮਣੇ,
ਝੁਕੀਆਂ ਨਗਾਹਵਾਂ ਰਹਿ ਗਈਆਂ, ਅੱਖੀਆਂ ਦੇ ਸਾਹਮਣੇ।
ਝੱਲੀ 'ਕਮਲ' ਤੋਂ ਨਾ ਗਈ, ਮੁੱਖੜੇ ਦੀ ਤਾਬ ਨੀ,
ਦੁਨੀਆਂ 'ਚ ਲਾਜਵਾਬ ਨੀ ਤੂੰ, ਲਾਜਵਾਬ ਨੀ।

ਇਕ 'ਦੇਵ' ਹੀ ਨਹੀਂ, ਤੇਰਾ ਦੀਵਾਨਾ ਹੋ ਗਿਆ,
ਦੁਨੀਆਂ 'ਚ ਰਹਿ ਕੇ, ਦੁਨੀਆਂ ਤੋਂ ਬੇਗਾਨਾ ਹੋ ਗਿਆ।
ਫ਼ਰਿਸ਼ਤੇ ਭੀ ਤੈਨੂੰ ਪਾਣ ਦੇ ਤਕਦੇ ਨੇ ਖ਼੍ਵਾਬ ਨੀ,
ਦੁਨੀਆਂ 'ਚ ਲਾਜਵਾਬ ਨੀ, ਤੂੰ ਲਾਜਵਾਬ ਨੀ।

————

ਕਹਾਣੀ

# ਕ ਸ਼ ਮੀ ਰ

ਸੰਤ ਸਿੰਘ ਸੇਖੋਂ

ਸੁਤੰਤਰਤਾ ਪ੍ਰਾਪਤੀ ਤੋਂ ਪੰਝੀ ਵਰ੍ਹੇ ਪਿਛੋਂ ਉਸ ਪਹਿਲੀ ਵਾਰੀ ਕਸ਼ਮੀਰ ਆਇਆ ਸੀ। ਉਸ ਦੀ ਉਮਰ ਪੈਂਹਠ ਵਰ੍ਹੇ ਦੀ ਹੋ ਚੁਕੀ ਸੀ,ਜਿਸ ਉਮਰ ਵਿਚ ਮਨੁੱਖ ਦੀ, ਭਾਵੇਂ ਉਹ ਸਾਹਿਤ-ਕਾਰ ਜਾਂ ਕਲਾਕਾਰ ਹੀ ਹੋਵੇ, ਸੁੰਦਰਤਾ ਦੀ ਤਲਾਸ਼ ਮੱਠੀ ਪੈ ਜਾਂਦੀ ਹੈ। ਕਰੀਬ ਕਰੀਬ ਖਤਮ ਹੀ ਹੋ ਜਾਂਦੀ ਹੈ। ਉਹ ਕਸ਼ਮੀਰ ਇਤਨਾ ਸੁੰਦਰਤਾ ਦੀ ਤਲਾਸ਼ ਵਿਚ ਨਹੀਂ ਆਇਆ ਸੀ, ਜਿਤਨਾ ਪੰਜਾਬ ਦੇ ਮੈਦਾਨਾਂ ਦੀ ਗਰਮੀ ਤੋਂ ਬਚ ਕੇ ਇਥੋਂ ਦੀ ਠੰਡੀ ਰੁਤ ਵਿਚ ਕੁਝ ਹਫ਼ਤੇ ਗੁਜ਼ਾਰਨ ਤੇ ਉਸ ਥਾਵਾਂ ਮੁੜ ਦੇਖਣ ਜਿਹੜੀਆਂ ਕਦੀ ਉਸ ਨੇ ਜਵਾਨੀ ਵਿਚ ਬੜੀ ਉਤਸਕਤਾ ਨਾਲ, ਕਿਸੇ ਅਨੋਖੀ ਵਸਤ, ਅਨੋਖੀ ਸੁੰਦਰਤਾ ਦੀ ਤਲਾਸ਼ ਵਿਚ ਦੇਖੀਆਂ ਸਨ। ਆਪਣੀ ਇਸ ਕਸ਼ਮੀਰ ਫੇਰੀ ਵਿਚ ਉਸ ਦੇ ਮਨ ਵਿਚ ਇਕ ਹਲਕੀ ਜਿਹੀ ਰੀਝ ਇਥੋਂ ਆਪਣੇ ਘਰ ਲਈ ਕੋਈ ਸੁਗ਼ਾਤ ਜਿਹੀ ਵਸਤੂ ਲੈ ਜਾਣ ਦੀ ਸੀ। ਪਰ ਉਸ ਨੂੰ ਪਤਾ ਨਹੀਂ ਸਗਦਾ ਸੀ ਉਹ ਕਿਹੜੀ ਵਸਤੂ ਇਸ ਭਾਵ ਦੀ ਲੈ ਜਾਵੇ।

ਅਜਿਹੀ ਕਿਸੇ ਸੁਗ਼ਾਤ ਵਸਤ ਦੀ ਤਲਾਸ਼ ਵਿਚ ਉਹ ਸ੍ਰੀਨਗਰ ਦੇ ਪ੍ਰਤਾਪ ਪਾਰਕ ਦੇ ਬਰਾਬਰ ਦੀਆਂ ਦੁਕਾਨਾਂ ਘੁੰਮਿਆ, ਬੰਡ ਉਤੇ ਵੀ ਗਿਆ ਤੇ ਸੈਂਟਰਲ ਮਾਰਕੀਟ ਦੇ ਸਟਾਲ ਵੀ ਉਸ ਨੇ ਗਾਹੇ। ਪਰ ਉਸ ਨੂੰ ਕਿਧਰੇ ਕੋਈ ਵਸਤ ਸੁਗ਼ਾਤ ਦੇ ਰੂਪ ਵਿਚ ਲੈ ਜਾਣ ਵਾਲੀ ਨਾ ਮਿਲੀ।

ਉਸ ਦੇ ਮਨ ਵਿਚ ਆਈ ਜੇ ਉਸ ਇਥੋਂ ਦੀ ਕੋਈ ਕਹਾਣੀ ਲਿਖ ਕੇ ਨਾਲ ਲੈ ਜਾ ਸਕੇ ਤਾਂ ਇਹ ਇਕ ਸੁਹਣੀ ਸੁਗ਼ਾਤ ਹੋਵੇਗੀ।

ਪਰ ਨਿਕੀ ਕਹਾਣੀ ਲਿਖਣ ਲਈ ਛੋਟੀ ਉਮਰ, ਜਵਾਨੀ, ਇਕ ਜ਼ਰੂਰੀ ਸ਼ਰਤ ਸੀ, ਸ੍ਰੀਨਗਰ ਵਿਚ ਸੁੰਦਰਤਾ ਦੀ ਘਟ ਨਹੀਂ ਸੀ। ਇਥੋਂ ਦੇ ਸੇਬਾਂ ਦੇ ਬਾਗ਼, ਚਾਵਲਾਂ ਦੇ ਖੇਤ, ਝੀਲਾਂ, ਨਿਸ਼ਾਤ ਬਾਗ਼, ਸ਼ਾਲੀਮਾਰ ਬਾਗ਼, ਪਹਾੜੀਆਂ ਉਤੇ ਚੀਲ ਤੇ ਕੈਲ ਦੇ ਉਚੇ ਲੰਮੇ ਦ੍ਰਖ਼ਤ ਕਿਧਰੇ ਕਿਧਰੇ ਇਹਨਾਂ ਵਿਚਕਾਰ ਹਰੇ ਹਰੇ ਘਾਹ ਦੇ ਮੈਦਾਨ, ਤੇ ਸੜਕਾਂ ਉਤੇ ਪਾਪਲਰ ਤੇ ਵਿਲੋ ਦੀਆਂ ਕਤਾਰਾਂ ਅਲੌਕਿਕ ਸੁੰਦਰਤਾ ਦੇ ਚਿੱਤਰ ਹੀ ਤਾਂ ਸਨ। ਜੂਨ ਦੇ ਮਹੀਨੇ ਜਦ ਧਾਨ ਦੀ ਪਨੀਰੀ ਲਗਾ ਰਹੀਆਂ ਤੇ ਨਾਲ ਨਾਲ ਗਾਂਦੀਆਂ ਇਸਤ੍ਰੀਆਂ ਚਿੱਤਰ ਕਲਾ ਲਈ, ਕਵਿਤਾ ਤੇ ਕਹਾਣੀ ਲਈ ਨਮੂਨੇ ਪੇਸ਼ ਕਰਦੀਆਂ ਸਨ। ਇਥੋਂ ਦੀਆਂ ਕੁੜੀਆਂ ਦੇ ਗੋਰੇ ਮੁਖੜੇ ਤੇ ਬਾਦਾਮੀ ਅੱਖਾਂ ਕਹਾਣੀਆਂ ਦੇ ਭੰਡਾਰ ਹੀ ਤਾਂ ਸਨ। ਜ਼ਰਾ ਅਨੇਰੇ ਹੋਏ ਸ਼ਹਿਰ ਦੇ ਬਾਹਰਲੇ ਬਾਗਾਂ ਵਿਚ ਬਣੇ ਘਰਾਂ ਵਿਚੋਂ ਕਿੱਧਰੇ ਕਿੱਧਰੇ ਪੰਜਾਬੀ ਜਾਂ ਕਸ਼ਮੀਰੀ ਬੋਲਦੀਆਂ ਇਸਤ੍ਰੀਆਂ ਦੀ ਆਵਾਜ਼, ਉਸ ਨੂੰ ਸਭ ਕੁਝ ਸੁਹਣਾ ਲਗਦਾ ਸੀ। ਪਰ ਉਸ ਦੇ ਆਪਣੇ ਅੰਦਰ ਇਨ੍ਹਾਂ ਬਾਰੇ ਕਵਿਤਾ ਜਾਂ ਕਹਾਣੀ ਲਿਖਣ ਦੀ ਸਮਰਥਾ ਨਹੀਂ ਰਹੀ ਸੀ।

ਇਕ ਸਵੇਰ ਉਹ ਇਕ ਸੜਕ ਉਤੇ ਤੁਰਿਆ ਜਾ ਰਿਹਾ ਸੀ, ਕਿ ਇਕ ਤੀਹ ਕੁ ਵਰ੍ਹੇ ਦੀ ਜ਼ਰਾ ਲਿੱਸੀ ਹੋਈ, ਗ੍ਰਿਹਸਥ ਜੀਵਨ ਦੇ ਪਹਿਲੇ ਦਸਾਂ ਕੁ ਵਰ੍ਹਿਆਂ ਦੀ ਹੀ ਥਕਾਈ ਹੋਈ ਇਸਤ੍ਰੀ ਨੇ ਆਪਣੇ ਕੁੱਤੇ ਨੂੰ ਸਦਣ ਲਈ "ਤੀਓ ਤੀਓ" ਦੀਆਂ ਵਾਜਾਂ ਦਿਤੀਆਂ। ਇਹ ਵਾਜਾਂ ਸਨ ਕਿ ਸੁਣਨ ਵਾਲੇ ਦੇ ਕਲੇਜੇ ਵਿਚ ਰੁਗ ਭਰੇ ਜਾ ਰਹੇ ਸਨ। ਉਸ ਨੂੰ ਅੰਗਰੇਜ਼ੀ ਕਵਿਤਾ "ਕਾਲ ਦੀ ਕੈਟਲ ਹੋਮ" ਡੰਗਰਾਂ ਨੂੰ ਘਰ ਬੁਲਾ ਲਿਆ, ਦੀ ਜੋ ਉਸ ਨੇ ਬਚਪਨ ਵਿਚ ਕਦੀ ਪੜ੍ਹੀ ਸੀ, ਯਾਦ ਆਈ। ਪਰ ਯੂਰਪ ਜਾਂ ਇੰਗਲੈਂਡ ਵਿਚ ਉਸ ਨੇ ਕਿਸੇ ਗੁੱਜਰ ਕੁੜੀ ਨੂੰ ਡੰਗਰਾਂ ਨੂੰ ਘਰ ਬੁਲਾਂਦੀ ਨਹੀਂ ਸੁਣਿਆ ਸੀ। ਸੋ ਉਹ ਕੋਈ ਵਾਸਤਵਿਕ ਤੁਲਨਾ ਨਹੀਂ ਕਰ ਸਕਦਾ ਸੀ। ਉਸ ਨੇ ਪੰਜਾਬ ਵਿਚ ਸਾਵਣ ਦੇ ਮਹੀਨੇ ਵਿਚ ਸੀਨੇ ਵਿਚ ਖੁਭਣ ਵਾਲੀ ਕੋਇਲ ਦੀ ਕੂ-ਕੂ ਬਹੁਤ ਵਾਰੀ ਸੁਣੀ ਸੀ। ਪਰ ਇਹ ਵਾਜ ਅਜਿਹੀ ਸੀ ਜਿਵੇਂ ਕੋਇਲ ਦੀ ਕੂ-ਕੂ ਨੂੰ ਕੋਈ ਵਾਜ ਵਧਾਣ ਵਾਲਾ ਯੰਤਰ ਲਗਾ ਹੋਵੇ, ਜਿਸ ਨਾਲ ਇਸ ਵਾਜ ਦੇ ਉਚੇਰਾ ਹੋ ਜਾਣ ਉਤੇ ਵੀ ਇਸ ਦੀ ਮਿਠਾਸ ਘਟੀ ਨਾ ਹੋਵੇ। ਪਰ ਉਹ ਨਿਰੀ ਇਸ ਮਿੱਠੀ ਅਵਾਜ਼ ਦੀ ਕਹਾਣੀ ਨਹੀਂ ਲਿਖ ਸਕਦਾ ਸੀ। ਉਹ ਆਪਣੀ ਕਲਪਨਾ ਵਿਚ ਇਸ ਇਸਤ੍ਰੀ ਨੂੰ ਉਸ ਦੀ ਉਮਰ ਦੇ ਦੱਸ ਵਰੇ ਘਟਾ ਕੇ ਦੇਖ ਸਕਦਾ ਸੀ, ਜਦੋਂ ਉਹ, ਕਿਰਸਾਣੀ ਗ਼ਰੀਬੀ ਵਿਚ ਹੀ, ਨਵੀਂ ਵਿਆਹੀ ਆ ਕੇ ਉਸ ਬਾਗ਼ ਵਿਚਲੇ ਘਰ ਦੀ ਸੁਆਣੀ ਬਣੀ ਹੋਵੇਗੀ, ਭਾਵੇਂ ਇਸ ਸਥਿਤੀ ਵਿਚ ਵੀ ਉਸ ਨੂੰ ਆਪਣੀ ਸੱਸ ਦੀ ਦਾਸਤਾ ਕਰਨੀ ਪੈਂਦੀ ਹੋਵੇਗੀ। ਪਰ ਇਸ ਦੇ ਨਾਲ ਉਸ ਨੂੰ ਆਪਣੀ ਉਮਰ ਨੂੰ ਵੀ ਕੋਈ ਤ੍ਰੀਹ ਵਰੇ ਪਿਛੇ ਲੈ ਜਾਣ ਦੀ ਆਵਸ਼ਕਤਾ ਸੀ, ਤੇ ਇਹ ਕਰਨਾ ਅਸੰਭਵ ਸੀ। ਹੁਣ ਉਹ ਇਉਂ ਕਰਨਾਂ ਚਾਹੁੰਦਾ ਵੀ ਨਹੀਂ ਸੀ,ਇਕ ਚਪਲ ਤੇ ਚੰਚਲ ਨਿਕੀ ਕਹਾਣੀ ਦੀ ਖ਼ਾਤਰ ਵੀ ਨਹੀਂ। ਜੇ ਉਹ ਜਵਾਨ ਹੁੰਦਾ ਤੇ ਇਹ ਹੀ ਵਾਜ ਉਸ ਸਮੇਂ ਉਹ ਕਿਸੇ ਵੀਹ ਵਰ੍ਹੇ ਦੀ ਸੁੰਦਰੀ ਤੋਂ ਸ੍ਰੀਨਗਰ ਦੀ ਕਿਸੇ ਸੜਕ ਉਤਲੇ ਘਰ ਵਿਚੋਂ ਆਉਂਦੀ ਸੁਣਦਾ, ਤਾਂ ਕੀ ਕੋਈ ਮਹੀਂਵਾਲ ਜਾਂ ਦਿਲਾਰਾਮ ਦੀ ਕਹਾਣੀ ਬਣ ਜਾਂਦੀ। ਨਹੀਂ ਤਾਂ ਕੀ ਸ਼ਾਇਦ ਉਹ ਇਸ ਦੀ ਕਹਾਣੀ ਨਾ ਲਿਖਦਾ। ਉਸ ਦਾ ਦੇਸ ਅਭਿਮਾਨ ਸ਼ਾਇਦ ਉਸ ਨੂੰ ਅਜਿਹਾ ਕਰਨ ਦੀ ਆਗਿਆ ਨਾ ਦਿੰਦਾ। ਉਸ ਦੇ ਆਪਣੇ ਪੰਜਾਬ ਦੀਆਂ ਨਵਯੁਤੀਆਂ ਦੀ ਸੁੰਦਰਤਾ, ਉਹਨਾਂ ਦੇ ਬੋਲਾਂ ਦੀ ਮਿਠਾਸ, ਉਹਨਾਂ ਦੀ ਕੋਤਲ ਵਛੇਰੀਆਂ ਵਰਗੀ ਚਪਲਤਾ.........ਪਰ ਹੁਣ ਤਾਂ ਇਸ ਵਾਜ

ਉਤੇ ਕਹਾਣੀ ਲਿਖਣ ਦਾ ਸਵਾਲ ਹੀ ਨਹੀਂ ਸੀ ਉਠਦਾ.........ਕਿਤਨੀਆਂ ਗਲਾਂ ਦੀ ਘਾਟ ਸੀ ਇਕ ਨਿਕੀ ਕਹਾਣੀ ਲਈ ਉਸ ਨੂੰ ਪ੍ਰਾਪਤ ਸਾਮਗ੍ਰੀ ਵਿਚ।

ਉਹ ਗੁਲਮਰਗ ਜਾਣ ਦੀ ਤੀਬਰ ਇਛਕ ਸੀ। ਆਪਣੇ ਇਕ ਮਿੱਤਰ ਨਾਲ ਉਸ ਦੀ ਲਾਲ ਜਰਮਨ ਕਾਰ ਵਿਚ ਉਹ ਗੁਲਮਰਗ ਵਲ ਨੂੰ ਚਲ ਪਿਆ। ਸੜਕ ਕੀ ਸੀ, ਪਾਪਲਰ ਤੇ ਵਿਲੋ ਦੇ ਰੁਖਾਂ ਦੀ ਸੰਘਣੀਆਂ ਕਤਾਰਾਂ ਵਿਚਕਾਰ ਲੰਘਦੀ ਕਿਸੇ ਰਾਜ ਭਵਨ ਦੀ ਨਾਚੀ ਪ੍ਰਤੀਤ ਹੁੰਦੀ ਸੀ, ਜਿਸ ਨੂੰ ਕਿਸੇ ਸਮੇਂ ਡੋਗਰੇ ਰਾਜੇ ਜਾਨੋ ਪੰਜਾਬੀ ਸਾਮਰਾਜ ਵਿਚੋਂ ਅੰਗਰੇਜ਼ਾਂ ਦੀ ਸ਼ਹਿ ਨਾਲ ਚੁਰਾ ਲਿਆਏ ਹੋਣ। ਰੁਖਾਂ ਦੀ ਇਸ ਪੀਂਜ ਦੇ ਪਿਛੇ ਦੋਹੀਂ ਪਾਸੀਂ ਲਹਿਲਾਂਦੇ ਝੋਨੇ ਦੇ ਖੇਤ ਤੇ ਇਸ ਸੜਕ ਉਤੇ ਪਾਣੀ ਉਤੇ ਇਕ ਪੰਛੀ ਵਾਂਗਰ ਉਡਦੀ ਜਾਂਦੀ ਉਨ੍ਹਾਂ ਦੀ ਲਾਲ ਕਾਰ, ਇਕ ਸੁਹਣੀ ਵੀਰ-ਵਹੁਟੀ-ਸੁੰਦਰਤਾ ਦਾ ਕੋਈ ਸ਼ੁਮਾਰ ਵੀ ਹੋਵੇ!

ਟੰਗਮਰਗ ਜਾ ਕੇ ਉਨ੍ਹਾਂ ਦੀ ਸੁਹਣੀ ਕਾਰ ਨੇ ਜਵਾਬ ਦੇ ਦਿਤਾ— ਜਿਵੇਂ ਰਾਂਝੇ ਨੂੰ ਲਗਾ ਸੀ ਖੇੜਿਆਂ ਦੀ ਡੋਲੀ ਚੜ੍ਹਨ ਲਗੀ ਹੀਰ ਨੇ ਉਸ ਨੂੰ ਦੇ ਦਿਤਾ ਸੀ। ਕਾਰ ਪਹਿਲੀ ਗਰਾਰੀ ਵਿਚ ਪਈ ਘਰ ਘਰ ਕਰੀ ਜਾਂਦੀ ਸੀ। ਅੱਗੇ ਜਾਂ ਪਿਛੇ ਨਹੀਂ ਤੁਰਦੀ ਸੀ। ਉਹ ਇਸ ਨੂੰ ਆਪਣੇ ਨਾਲ ਲਿਆਂਦੇ ਡ੍ਰਾਈਵਰ ਦੀ ਨਿਗਰਾਨੀ ਵਿਚ ਖੜੀ ਕਰ ਕੇ ਟਟੂਆਂ ਦੇ ਅੱਡੇ ਵਲ ਚਲ ਪਏ। ਸੂਚੀ ਉਤੇ ਇਕ ਦੂਜੇ ਦਰਜੇ ਦੇ ਟੱਟੂ ਦਾ ਭਾੜਾ ਗੁਲਮਰਗ ਜਾਣ ਤੇ ਪਰਤ ਆਉਣ ਦਾ ਤੇਰਾਂ ਰੁਪਏ ਲਿਖਿਆ ਹੋਇਆ ਸੀ। ਪਰ ਕਿਸੇ ਨੇ ਉਨ੍ਹਾਂ ਨੂੰ ਕਹਿ ਦਿਤਾ ਕਿ ਇਹ ਟੱਟੂਆਂ ਵਾਲੇ ਨੌਂ ਦਸ ਰੁਪਏ ਉਤੇ ਵੀ ਮੰਨ ਜਾਂਦੇ ਹਨ। ਉਹ ਤੇ ਉਸ ਦਾ ਮਿੱਤਰ ਦੋਵੇਂ ਇਕੋ ਉਮਰ ਦੇ ਪੈਂਠਾਂ ਵਰ੍ਹਿਆਂ ਤੋਂ ਟੱਪੇ ਹੋਏ, ਬਿਰਧ ਸਨ, ਪਰ ਦੋਹਾਂ ਦੇ ਮੰਨਾਂ ਵਿਚ ਇਹ ਹੌਂਸਲਾ ਸੀ ਕਿ ਉਹ ਪੈਦਲ ਗੁਲਮਰਗ ਦੀ ਪਹਾੜੀ ਉਤੇ ਚੜ੍ਹ ਕੇ ਜਾ ਸਕਦੇ ਸਨ। ਇਕ ਕਾਲੇ ਕੋਟ ਵਾਲੇ ਅੱਡੇ ਦੇ ਮੁਖੀ ਨੇ ਉਨ੍ਹਾਂ ਨੂੰ ਜਾਣ ਆਉਣ ਦੇ ਦਸ ਰੁਪਏ ਉਤੇ ਟੱਟੂ ਦੇਣ ਦੀ ਪੇਸ਼ਕਸ਼ ਕੀਤੀ। ਪਰ ਉਹ ਆਪਣੇ ਹੱਠ ਉਤੇ ਅੜੇ ਰਹੇ।

ਉਹ ਹਾਲੀ ਸੌ ਸਵਾ ਸੌ ਗਜ਼ ਹੀ ਗਏ ਹੋਣਗੇ ਕਿ ਉਹਨਾਂ ਦਾ ਹੌਂਸਲਾ ਢਹਿਣ ਲਗ ਪਿਆ। ਜੇ ਪੈਂਹਠ ਵਰ੍ਹੇ ਦੀ ਉਮਰ ਵਿਚ ਇਕ ਨਵ-ਯੁਵਤੀ ਰੀਝਾਨੀ ਤੇ ਨਿਕੀ ਕਹਾਣੀ ਔਖੀ ਹੈ ਤਾਂ ਪਹਾੜੀ ਚੜ੍ਹਨਾ ਤਾਂ ਇਸ ਤੋਂ ਵੀ ਔਖਾ ਹੈ। ਉਹ ਜੱਕਾਂ ਤੱਕਾਂ ਕਰ ਰਹੇ ਸਨ, ਪਰ ਦੋਹਾਂ ਵਿਚੋਂ ਕਿਸੇ ਦੀ ਵੀ ਉਹ ਸੌ ਕੁ ਗਜ਼ ਵਾਪਸ ਜਾ ਕੇ ਟਟੂ ਲਿਆਉਣ ਦੀ ਹਿੰਮਤ ਨਹੀਂ ਪੈਂਦੀ ਸੀ। ਤੇ ਜਦੋਂ ਦੋ ਆਦਮੀ ਆਪਣੇ ਹੇਠਲੇ ਟਟੂਆਂ ਨੂੰ ਦੁੜਕੀ ਪਾਈ ਆਉਂਦੇ ਉਹਨਾਂ ਪਾਸ ਆ ਕੇ ਖਲੋ ਗਏ ਤੇ ਉਹਨਾਂ ਨੂੰ ਦਸ ਦਸ ਰੁਪਏ ਵਿਚ ਗੁਲਮਰਗ ਲੈ ਜਾਣ ਤੇ ਮੋੜ ਲਿਆਣ ਲਈ ਕਹਿਣ ਲਗੇ ਤਾਂ ਉਹਨਾਂ ਨੇ ਝਟ ਪ੍ਰਵਾਨ ਕਰ ਲਿਆ। ਪਰ ਸਾਹਿਤਕਾਰ ਦੇ ਮਨ ਵਿਚ ਇਕ ਗੁਨਾਹ ਦਾ ਅਹਿਸਾਸ ਉਠਿਆ। ਸ਼ਾਇਦ ਉਹ ਟਟੂਆਂ ਵਾਲੇ ਨੰਬਰ ਭੰਨ ਕੇ ਆ ਰਹੇ ਸਨ। ਉਸ ਨੇ ਉਨ੍ਹਾਂ ਵਿਚੋਂ ਇਕ ਨੂੰ ਪੁਛਿਆ, "ਤੁਸੀਂ ਹੁਣੇ ਤਾਂ ਨਹੀਂ ਗੁਲਮਰਗ ਤੋਂ ਮੁੜੇ ਤੇ ਆਪਣੀ ਬਰਾਦਰੀ ਤੋਂ ਬਾਹਰੇ ਹੋ ਕੇ, ਨੰਬਰ ਭੰਨ ਕੇ ਸਾਨੂੰ ਥੋੜੇ ਭਾੜੇ ਉਤੇ ਲਿਜਾ ਰਹੇ।"

"ਨਹੀਂ ਜੀ!" ਟੱਟੂ ਵਾਲੇ ਨੇ ਉੱਤਰ ਦਿਤਾ, "ਸਾਨੂੰ ਉਥੋਂ ਅੱਡੇ ਤੋਂ ਕਾਲੇ ਕੋਟ ਵਾਲੇ ਨੇ ਭੇਜਿਆ ਹੈ। ਉਸ ਨੇ ਕਿਹਾ, ਉਹ ਦੋ ਬਿਰਧ ਸਰਦਾਰ ਆਪਣੇ ਹੱਠ ਵਿਚ ਪਹਾੜੀ ਚੜ੍ਹਨ ਤੁਰ ਪਏ ਹਨ, ਪਰ ਤੁਸੀਂ ਜਾਓਗੇ ਤਾਂ ਉਹ ਤੁਹਾਨੂੰ ਕਰ ਲੈਣਗੇ।" ਇਸ ਨਾਲ ਸਾਹਿਤਕਾਰ ਦੀ ਤਸੱਲੀ ਹੋ ਗਈ।

ਟੱਟੂਆਂ ਵਾਲਿਆਂ ਵਿਚੋਂ ਇਕ ਜਿਹੜਾ ਬੁੱਢਾ ਸੀ ਪਿਛੇ ਰਹਿ ਪਿਆ, ਤੇ ਇਕ ਜਣਾ ਹੀ ਦੋਹਾਂ ਟੱਟੂਆਂ ਨਾਲ ਤੁਰਿਆ। ਤੇ ਇਹ ਦੂਜਾ ਵੀ ਲਿੱਸਾ ਜਿਹਾ, ਪਰ ਲੰਮੇ ਵਡੇ ਹੱਡਾਂ ਵਾਲਾ ਚਾਲੀ ਵਰ੍ਹੇ ਦਾ ਅੱਧ-ਖੜ ਜਾਪਦਾ ਸੀ।

ਘੰਟੇ ਤੋਂ ਕੁਝ ਵਧ ਸਮੇਂ ਵਿਚ ਉਹ ਗੁਲਮਰਗ਼ ਦੇ ਮੈਦਾਨ ਉਤੇ ਜਾ ਪਹੁੰਚੇ। ਰਾਹ ਵਿਚ ਚੀਲ, ਕੈਲ ਤੇ ਦਿਆਰ ਦੇ ਰੁਖਾਂ ਤੇ ਆਉਣ ਜਾਣ ਵਾਲਿਆਂ ਨੇ ਸਾਰੀ ਸੜਕ ਨੂੰ ਸ੍ਰੀਨਗਰ ਦਾ ਕੋਈ ਬਾਜ਼ਾਰ ਹੀ ਬਣਾਇਆ ਹੋਇਆ ਸੀ, ਤੇ ਟੱਟੂਆਂ ਦਾ ਇਕ ਪੈਰ ਵੀ ਥਿੜਕਣ ਬਿਨਾਂ ਵਡੇ ਵਡੇ ਪੱਥਰਾਂ ਉਤੋਂ ਲੰਘਦੇ ਜਾਣਾ ਸਾਹਿਤਕਾਰ ਨੂੰ ਕੁਝ ਅਜਿਹਾ ਆਨੰਦ ਦੇ ਰਿਹਾ ਸੀ, ਜੋ ਕਿ ਲਾਲ ਕਾਰ ਦੇ ਟੰਗਮਰਗ ਵਿਚ ਉਨ੍ਹਾਂ ਨੂੰ ਜਵਾਬ ਦੇ ਦੇਣ ਦੀ ਖਿਝ ਉਸ ਦੇ ਮਨ ਵਿਚੋਂ ਪੂਰੀ ਤਰ੍ਹਾਂ ਨਿਕਲ ਗਈ। ਉਸ ਨੂੰ ਇਵੇਂ ਜਾਪਿਆ ਕਿ ਘਟੋ ਘਟ ਇਸ ਵਾਰ ਤਾਂ ਇਕ ਨਿਰਾਸ਼ਾ ਦੇ ਬਦਲੇ ਉਸ ਨੂੰ ਇਕ ਸਗੋਂ ਉਲਾਸਮਈ ਅਨੁਭਵ ਪ੍ਰਾਪਤ ਹੋਇਆ ਸੀ।

ਮੈਦਾਨ ਉਤੋਂ ਉਹ ਟੱਟੂਆਂ ਉਤੇ ਹੀ ਦੋ ਕੁ ਮੀਲ ਪਰੇ ਕੁਰਸੀਆਂ ਦੇ ਝੂਲੇ ਵਲ ਚਲੇ ਗਏ, ਤੇ ਢਾਈ ਢਾਈ ਰੁਪਏ ਦੇ ਕੇ ਝੂਲੇ ਵਿਚ ਇਕ ਕੁਰਸੀ ਉਤੇ ਬੈਠ ਗਏ। ਉਹ ਝੂਲੇ ਦੇ ਚਕਰ ਵਿਚ ਪਰਤ ਰਹੇ ਸਨ ਕਿ ਸਾਹਮਣੇ ਤੋਂ ਆ ਰਹੀ ਇਕ ਕੁਰਸੀ ਵਿਚ ਬੈਠੇ ਦੋ ਨੌਜਵਾਨਾਂ ਨੇ ਉਨ੍ਹਾਂ ਵਲ ਦੇਖ ਕੇ ਮਜ਼ਾਕ ਕੀਤਾ। ਗੱਲ ਤਾਂ ਉਨ੍ਹਾਂ ਨੇ ਨਾ ਸੁਣੀ, ਪਰ ਉਨ੍ਹਾਂ ਨੇ ਅਨੁਮਾਨ ਲਗਾ ਲਿਆ ਕਿ ਉਹ ਦੋ ਬੁਢਿਆਂ ਦੇ ਇਸ ਕੁਰਸੀ ਦਾਂ ਝੂਟਾ ਲੈਣ ਦੀ ਬੱਚਿਆਂ ਵਾਲੀ ਲਾਲਸਾ ਉਤੇ ਹੱਸ ਰਹੇ ਸਨ, ਸਾਹਿਤਕਾਰ ਨੇ ਕਿਹਾ ਤੇ ਉਸ ਦੇ ਮਿੱਤਰ ਨੇ ਮੰਨ ਲਿਆ। ਘਟੋ ਘਟ ਇਹ ਝੂਟਾ ਤਾਂ ਉਨ੍ਹਾ ਨੇ ਬੁੱਢੀ ਉਮਰ ਵਿਚ ਵੀ ਲੈ ਹੀ ਲਿਆਂ ਸੀ।

ਚਾਲੀ ਕੁ ਵਰ੍ਹੇ ਦੀ ਅਧ-ਖੜ ਉਮਰ ਦਾ ਪ੍ਰਤੀਤ ਹੁੰਦਾ ਟੱਟੂ ਵਾਲਾ ਸਾਹਿਤਕਾਰ ਹੇਠਲੇ ਟੱਟੂ ਦੇ ਨਾਲ ਹੀ ਤੁਰਦਾ ਆਇਆ ਸੀ। ਦੂਜੇ ਟੱਟੂ ਨੂੰ ਉਹ ਕਦੀ ਕਦੀ ਟਿਚਕਾਰੀ ਜਾਂ ਹਲਕੀ ਛਮਕ ਮਾਰ ਦਿੰਦਾ ਰਿਹਾ ਸੀ।

"ਇਹ ਤੇਰਾ ਆਪਣਾ ਟੱਟੂ ਹੈ।" ਸਾਹਿਤਕਾਰ ਨੇ ਉਸ ਤੋਂ ਪੁਛਿਆ।

"ਨਹੀਂ ਜੀ, ਮੈਂ ਤਾਂ ਨੌਕਰ ਹਾਂ, ਮੈਨੂੰ ਚਾਲੀ ਰੁਪਏ ਮਹੀਨਾ ਮਿਲਦੇ ਹਨ। ਇਹ ਕਰਾਇਆ ਮਾਲਕ ਨੂੰ ਜਾਂਦਾ ਹੈ।"

"ਰੋਜ਼ ਦਾ ਇਕ ਗੇੜਾ ਲਗ ਜਾਂਦਾ ਹੈ।" ਸਾਹਿਤਕਾਰ ਨੇ ਉਸ ਤੋਂ ਫਿਰ ਪੁਛਿਆ।

"ਨਹੀਂ ਜੀ, ਤਿੰਨਾਂ ਦਿਨਾਂ ਵਿਚ ਇਕ ਗੇੜਾ।" ਉਸ ਨੇ ਉਤਰ ਵਿਚ ਸਦੀਆਂ ਦੀ ਉਦਾਸੀ ਬੋਲ ਰਹੀ ਸੀ, ਤੇ ਨਾਲੇ ਰੋਸਾ "ਤੇ ਤੁਸਾਂ ਸਾਡੇ ਉਤੇ ਨੰਬਰ ਭੰਨ ਕੇ ਆ ਜਾਣ ਦਾ ਸ਼ੱਕ ਕੀਤਾ ਸੀ। ਜੇ ਅਸੀਂ ਇਓਂ ਨੰਬਰ ਭੰਨੀਏ ਤਾਂ ਦੂਜੇ ਸਾਡੀਆਂ ਬੋਟੀਆਂ ਨੋਚ ਲੈਣ।"

"ਤੇ ਸੂਚੀ ਉਤੇ ਕਰਾਇਆ ਤੇਰਾਂ ਰੁਪਏ ਲਿਖਿਆ ਹੈ। ਮਾਲਕ ਤੈਥੋਂ ਦਸ ਰੁਪਏ ਕਿਵੇਂ ਲੈ ਲਵੇਗਾ?"

"ਜੀ, ਪਹਿਲਾਂ ਉਹ ਮੈਨੂੰ ਗਾਲੀ ਕਢੇਗਾ, ਪਰ ਫਿਰ ਮੰਨ ਜਾਏਗਾ।"

ਇਹ ਗੱਲ ਟੱਟੂ ਵਾਲੇ ਨੇ ਇਤਨੀ ਸੁਭਾਵਕ ਆਖੀ ਕਿ ਸਾਹਿਤਕਾਰ ਨੂੰ ਹਾਸੀ ਆ ਗਈ। ਇਹ ਕਿਸ ਕਿਸਮ ਦਾ ਕਾਲਾ ਬਾਜ਼ਾਰ ਸੀ? ਤੇ ਚੋਰ ਬਾਜ਼ਾਰੀ ਕੌਣ ਕਰਦੇ ਹਨ? ਇਹ ਟਟੂ ਵਾਹਕ ਜਿਨ੍ਹਾਂ ਨੂੰ ਸ਼ਾਇਦ ਕਦੀ ਕਦੀ ਬਾਰਾਂ-ਤੇਰਾਂ ਰੁਪਏ ਵੀ ਮਿਲ ਜਾਂਦੇ ਹੋਣ ਤੇ ਉਹ ਮਾਲਕ ਨੂੰ ਅੱਗੋਂ ਦੱਸ ਰੁਪਏ ਹੀ ਦਿੰਦੇ ਹੋਣ? ਤੇ ਮਾਲਕ ਸ਼ਾਇਦ ਉਸ ਚੋਰੀ ਨੂੰ ਚਾਲੀ ਰੁਪਏ ਵਿਚ ਵਧਾ

ਕੇ ਇਨ੍ਹਾਂ ਦੀ ਤਨਖਾਹ ਹੀ ਸਮਝਦੇ ਹੋਣ। ਮੈਨੂੰ ਆਪਣੇ ਇਕ ਠੇਕੇਦਾਰ ਮਿੱਤਰ ਦੀ ਗੱਲ ਯਾਦ ਆ ਗਈ। ਜਦੋਂ ਮੈਂ ਉਸ ਨੂੰ ਪੁਛਿਆ ਸੀ ਕਿ "ਕੀ ਉਸ ਦੇ ਕਾਰ ਮੁਖ਼ਤਾਰ ਤੇ ਹੋਰ ਮੁਲਾਜ਼ਿਮ ਕੁਝ ਚੋਰੀ ਤਾਂ ਨਹੀਂ ਕਰ ਲੈਂਦੇ।" ਉਸ ਦਾ ਉਤਰ ਸੀ ਕਿ "ਕਰਦੇ ਹਨ ਤੇ ਮੈਂ ਇਸ ਨੂੰ ਉਨ੍ਹਾਂ ਦੀ ਤਨਖਾਹ ਦਾ ਹੀ ਭਾਗ ਸਮਝਦਾ ਹਾਂ, ਜਿਤਨਾ ਚਿਰ ਮੈਨੂੰ ਇਹ ਕੇਵਲ ਆਪਣੇ ਨਫੇ ਵਿਚੋਂ ਦੇਣਾ ਪੈਂਦਾ ਹੈ।" ਇਹ ਹੀ ਗੱਲ ਇਨ੍ਹਾਂ ਟੱਟੂ-ਵਾਹਕਾਂ ਦੇ ਮਾਲਕਾਂ ਨੇ ਮਿਥ ਛਡੀ ਹੋਵੇਗੀ।

ਜਾਂ ਕੀ ਸਾਡੇ ਵਰਗੇ ਇਨ੍ਹਾਂ ਟੱਟੂਆਂ ਉਤੇ ਚੜ੍ਹਨ ਵਾਲੇ ਜਿਹੜੇ ਸੂਚੀ ਵਿਚ ਦਿਤੇ ਭਾੜੇ ਤੋਂ ਘੱਟ ਦਿੰਦੇ ਹਨ, ਇਨ੍ਹਾਂ ਗ਼ਰੀਬ ਟੱਟੂ-ਵਾਹਕਾਂ ਦਾ ਪੇਟ ਹੀ ਤਾਂ ਨਹੀਂ ਕੱਟਦੇ ?

"ਤੈਨੂੰ ਸੂਚੀ ਵਾਲਾ ਹੀ ਭਾੜਾ ਦੇਵਾਂਗੇ।" ਸਾਹਿਤਕਾਰ ਨੇ ਆਪਣੇ ਮਨ ਉਤੋਂ ਇਸ ਦੂਜੇ ਪਾਪ ਦਾ ਭਾਰ ਵੀ ਲਾਹ ਸੁਟਣ ਲਈ ਆਖਿਆ। ਟੱਟੂ ਵਾਲਾ ਖ਼ੁਸ਼ ਹੋ ਗਿਆ।

ਉਂਞ ਵੀ ਟੱਟੂ-ਵਾਹਕ ਨੇ ਸਾਹਿਤਕਾਰ ਨੂੰ ਆਪਣੇ ਵਰਤਾਰੇ ਨਾਲ ਰੀਝਾ ਲਿਆ ਸੀ, ਉਸ ਦਾ ਮਿੱਤਰ ਜਵਾਨੀ'ਚ ਚੰਗਾ ਘੋੜ ਸਵਾਰ ਰਿਹਾ ਸੀ,ਤੇ ਉਸ ਨੇ ਟੱਟੂ-ਵਾਹਕ ਨੂੰ ਆਪਣੇ ਹੇਠਲੇ ਟੱਟੂ ਵਲ ਧਿਆਨ ਦੇਣ ਲਈ ਇਕ ਵਾਰੀ ਵੀ ਨਹੀਂ ਆਖਿਆ ਸੀ। ਇਸ ਲਈ ਜਿਹੜੀ ਵੀ ਮਿਤਰਭਾਵਨਾ ਉਸ ਟੱਟੂ-ਵਾਹਕ ਨੇ ਉਤਪੰਨ ਕੀਤੀ ਸੀ, ਸਾਹਿਤਕਾਰ ਦੇ ਮੰਨ ਵਿਚ ਹੀ ਕੀਤੀ ਸੀ।

ਸਾਹਿਤਕਾਰ ਦੇ ਪੁਛਣ ਉਤੇ ਟੱਟੂ ਵਾਲੇ ਦੇ ਦਸਿਆ, "ਮੇਰੀ ਉਮਰ ਤੇਈ ਵਰ੍ਹੇ ਦੀ ਹੈ, ਮੈਂ ਵਿਆਹਿਆ ਹੋਇਆ ਨਹੀਂ, ਤੇ ਮੇਰਾ ਵਿਆਹ ਹੋ ਵੀ ਨਹੀਂ ਸਕਦਾ। ਬੁੱਢੇ ਮਾਂ-ਬਾਪ ਹਨ। ਸਾਡੀ ਕੁਲ ਤਿੰਨ ਕਨਾਲ ਭੋਇੰ ਹੈ। ਉਹ ਵੀ ਮੱਕੀ ਵਾਲੀ। ਉਸ ਉਤੇ ਚਾਵਲ ਨਹੀਂ ਹੁੰਦੇ ਕਿਉਂ ਜੇ ਨਾਲੇ ਦੇ ਪਾਣੀ ਦੇ ਹੇਠਾਂ ਨਹੀਂ। ਉਸ ਭੋਇੰ ਉਹ ਅਸੀਂ ਗੁਜ਼ਾਰਾ ਨਹੀਂ ਚਲਾ ਸਕਦੇ।

"ਜੇ ਮੈਂ ਤੈਨੂੰ ਉਥੇ ਅੱਡੇ ਉਤੇ ਜਾ ਕੇ ਕੁਝ ਇਨਾਮ ਦਿਤਾ ਤਾਂ ਕੀ ਉਹ ਤੇਰਾ ਸਾਥੀ ਤੇਰੇ ਪਾਸੋਂ ਉਸ ਵਿਚੋਂ ਵੀ ਹਿੱਸਾ ਮੰਗੇਗਾ ?" ਸਾਹਿਤਕਾਰ ਨੇ ਪੁਛਿਆ।

"ਜੀ ਹਾਂ, ਉਹ ਜ਼ਰੂਰ ਮੰਗੇਗਾ। ਤੁਸੀਂ ਮੈਨੂੰ ਮੇਰਾ ਇਨਾਮ ਇਥੇ ਰਾਹ ਵਿਚ ਹੀ ਦੇ ਦਿਓ।"

ਸਾਹਿਤਕਾਰ ਨੇ ਗੁਲਮਰਗ ਦੇ ਅੱਡੇ ਉਤੇ ਵੀ ਉਸ ਨੂੰ ਇਕ ਰੁਪਿਆ ਦਿਤਾ ਸੀ ਜਿਸ ਵਿਚ ਉਸ ਨੂੰ ਇਕ ਚਾਹ ਦਾ ਪਿਆਲਾ ਤੇ ਇਕ ਵਡੀ ਰੋਟੀ ਮਿਲੀ ਸੀ, ਜਾਂ ਸ਼ਾਇਦ ਦੋ ਰੋਟੀਆਂ। ਸਾਹਿਤਕਾਰ ਨੇ ਦੋ ਰੁਪਏ ਉਸ ਨੂੰ ਹੋਰ ਹੁਣ ਦੇ ਦਿਤੇ।

ਅੱਡੇ ਉਤੇ ਪਹੁੰਚ ਕੇ ਸਾਹਿਤਕਾਰ ਨੇ ਉਸ ਟੱਟੂ-ਵਾਹਕ ਨੂੰ ਬਾਰਾਂ ਰੁਪਏ ਭਾੜਾ ਦੇ ਕੇ ਇਕ ਰੁਪਿਆ ਇਨਾਮ ਦਾ ਹੋਰ ਦੇ ਦਿਤਾ, ਤਾਂ ਜੋ ਉਸ ਨੂੰ ਇਹ ਰੁਪਿਆ ਵੀ ਮਾਲਕ ਕੋਲੋਂ ਚੋਰੀ ਨਾ ਰਖਣਾ ਪਵੇ। ਨਾਲ ਦੇ ਬੁੱਢੇ ਨੂੰ ਵੀ ਉਸ ਦੇ ਮਿੱਤਰ ਨੇ ਬਾਰਾਂ ਰੁਪਏ ਦੇ ਦਿਤੇ। ਉਹ ਉਸ ਨੂੰ ਇਕ ਰੁਪਿਆ ਹੋਰ ਇਨਾਮ ਦਾ ਦੇਣਾ ਚਾਹੁੰਦੇ ਸਨ। ਪਰ ਉਨ੍ਹਾਂ ਪਾਸ ਹੋਰ ਟੁਟਾ ਰੁਪਿਆ ਨਹੀਂ ਸੀ, ਸੌ ਜਾਂ ਦੱਸ ਰੁਪਏ ਦੀ ਭਾਨ ਵੀ ਉਹ ਬੁੱਢਾ ਉਥੇ ਅੱਡੇ ਉਤੇ ਕਿਧਰੋਂ ਪ੍ਰਾਪਤ ਨਾ ਕਰ ਸਕਿਆ। ਸਾਹਿਤਕਾਰ ਨੇ ਮੂਰਖ ਸਮਝੇ ਜਾਣ ਦੇ ਡਰ ਨਾਲ ਆਪਣੇ ਮਿੱਤਰ ਨੂੰ ਇਹ ਨਾ ਦਸਿਆ ਕਿ ਉਸ ਨੇ ਉਨ੍ਹਾਂ ਨਾਲ ਗਏ ਟੱਟੂ-ਵਾਹਕ ਨੂੰ ਤਿੰਨ ਰੁਪਏ ਹੋਰ ਵੀ ਦਿਤੇ ਸਨ।

ਬੁੱਢਾ ਬਹੁਤ ਉਦਾਸ ਸੀ, ਭਾਵੇਂ ਉਸ ਨੂੰ ਕੀਤੇ ਹੋਏ ਭਾੜੇ ਤੋਂ ਦੋ ਰੁਪਏ ਵੱਧ ਮਿਲੇ

ਚੁੱਕੇ ਸਨ। ਜੇ ਉਸ ਦੇ ਵਸ ਵਿਚ ਹੁੰਦਾ ਤਾਂ ਉਹ ਹੱਥ ਵਿਚਲੇ ਦਸਾਂ ਰੁਪਿਆਂ ਦੇ ਨੋਟ ਨੂੰ ਫਾੜ ਕੇ ਵੀ ਉਸ ਦੇ ਦਸ ਟੁਕੜੇ, ਰੁਪਏ ਰੁਪਏ ਦੇ, ਬਣਾ ਲੈਂਦਾ। ਸਾਹਿਤਕਾਰ ਨੂੰ ਲਗਿਆ ਕਿ ਉਨ੍ਹਾਂ ਦੇ ਆ ਜਾਣ ਪਿਛੋਂ ਉਹ ਬੁੱਢਾ ਆਪਣੇ ਸਾਥੀ ਤੋਂ ਉਸ ਇਨਾਮ ਵਾਲੇ ਰੁਪਏ ਵਿਚ ਪੰਜਾਹ ਪੈਸੇ ਲੈ ਕੇ ਹੀ ਉਸ ਦਾ ਖਹਿੜਾ ਛਡੇਗਾ।

ਇਸ ਸਭ ਕੁਝ ਵਿਚ ਚੋਰ ਬਾਜ਼ਾਰੀ ਕੌਣ ਕਰ ਰਿਹਾ ਸੀ? ਸਾਹਿਤਕਾਰ ਨੇ ਆਪਣੇ ਆਪ ਨੂੰ ਪੁਛਿਆ, ਤੇ ਇਸ ਦਾ ਉਤਰ ਉਸ ਨੂੰ ਦੋ ਚਾਰ ਸ਼ਬਦਾਂ ਵਿਚ ਨਾ ਮਿਲਿਆ।

ਕੀ ਤਕੜੇ ਤੇ ਮਾੜੇ ਦੇ ਆਪਸ ਵਿਚ ਖੁਲ੍ਹ ਕੇ ਗੱਲ ਮੁਕਾ ਲੈਣ ਵਿਚ ਤਾਂ ਨਹੀਂ ਕਿੱਧਰੇ ਕੋਈ ਸ਼ੋਸ਼ਨਕਾਰੀ ਜਾਂ ਚੋਰ ਬਾਜ਼ਾਰੀ ਹੁੰਦੀ।

(ਪਿੰਡ ਤੇ ਡਾਕ ਘਰ ਦਾਖਾ, ਲੁਧਿਆਣਾ)

———

ਅਵਤਾਰ ਸਿੰਘ 'ਚੰਦਨ'

# ਗ਼ ਜ਼ ਲ

ਹਾਏ ਕਿਉਂ ਹੰਝੂਆਂ ਦੇ ਮੋਤੀ ਢਹਿ ਗਏ,
ਸੋਚਦੇ ਹੀ ਸੋਚਦੇ, ਇਹ ਰਹਿ ਗਏ ।
ਆਏ ਮਹਿਫ਼ਲ ਵਿਚ, ਉਹ ਮੁਦਤਾਂ ਦੇ ਪਿਛੋਂ,
ਆਏ ਵੀ ਨਜ਼ਰਾਂ ਝੁਕਾ ਕੇ ਬਹਿ ਗਏ ।
ਆਸ ਦੇ ਪੰਛੀ, ਇਤਨੇ ਉਚੇ ਗਏ,
ਬਾਜ਼ ਉਡਦੇ ਆਏ, ਆ ਕੇ ਪੈ ਗਏ ।
ਖ਼ੂਬ ਮਹਿਫ਼ਲ ਵਿਚ, ਵੰਡੀ ਸਾਕੀ ਸ਼ਰਾਬ,
ਖੋਹ ਕੇ ਪਹਿਮਾਨਾ, ਅਸਾਂ ਤੋਂ ਲੈ ਗਏ ।
ਇਹ ਤੇਰਾ ਵਿਤਕਰਾ ਨਿਰਾ ਹੈ ਸਾਕੀਆ,
ਤਾਣ ਕੇ ਸੀਨਾ ਅਸੀਂ ਵੀ ਕਹਿ ਗਏ ।
ਅੱਜ ਤੱਕੇ ਉਹ ਗਲੀ ਦੇ ਮੋੜ ਤੇ,
ਤੀਰ ਯਾਦਾਂ ਦੇ ਜਿਗਰ ਵਿਚ ਲਹਿ ਗਏ ।
ਨਾ ਪੁਛੋ 'ਚੰਦਨ' ਤੋਂ ਹੁਣ ਲੋਕੋ ਤੁਸੀਂ,
ਪ੍ਰੀਤ ਵਿਚ ਕਿੰਨੇ ਸਿਤਮ ਹਾਂ ਸਹਿ ਗਏ ।

———

# ਮੜ੍ਹੀ ਦਾ ਦੀਵਾ—ਦੁਖਾਂਤਕ ਸੰਕਲਪ

ਦੇਵਿੰਦਰ ਸਿੰਘ

'ਮੜ੍ਹੀ ਦਾ ਦੀਵਾ' 'ਇਕ ਬੂਝੜ, ਘੁੱਗੂ, ਦੀਵੇ, ਘੋਗੜ' ਤੇ ਹੋਰ ਪਤਾ ਨਹੀਂ ਕੀ ਕੀ ਵਿਸ਼ੇਸ਼ਣਾਂ ਵਾਲੇ ਨਾਇਕ ਜਗਸੀਰ ਦੀ ਦੁਖਾਂਤਕ ਕੱਥਾ ਹੈ। ਇਸ ਦੁਖਾਂਤਕ ਕੱਥਾ ਦੇ ਦੋ ਪਹਿਲੂ ਨਾਵਲ ਵਿਚੋਂ ਉਭਰਦੇ ਹਨ। ਪਹਿਲਾ ਜਗਸੀਰ ਦੇ ਕੁਆਰੇਪਨ ਦਾ ਤੇ ਦੂਜਾ ਭਤਾ-ਸਰਦਾਰੀ ਵਲੋਂ ਮਿਲੇ ਸਮਾਜਕ ਅਨਿਆਂ ਦਾ ਦੁਖਾਂਤ ਹੈ। ਬਸ ਇਸੇ ਤਾਣੇ-ਪੇਟੇ ਵਿਚ ਨਾਵਲ ਦੀ ਹਰ ਘਟਨਾ, ਇਸ ਦੇ ਉਤਰਾਅ-ਚੜ੍ਹਾਅ ਦਾ ਕਾਰਨ ਬਣਦੀ ਹੈ। ਕੁਲ ਮਿਲਾ ਕੇ, ਜਗਸੀਰ ਦੀ ਨੇਕਨੀਤੀ, ਸੁੱਚੀ ਜੁਗਤ, ਹਲਾਲ ਦੀ ਕਮਾਈ, ਦਿਲੀ ਪਿਆਰ ਤੇ ਮਿਹਨਤ ਬਦਲੇ ਮਿਲਿਆ ਅਨਿਆਂ ਹੈ। ਨਾਵਲ ਦੇ ਅਧਿਐਨ ਉਪਰੰਤ ਦੇਖਣਾ ਹੈ ਕਿ ਦੁਖਾਂਤ ਦਾ ਸੰਕਲਪ ਕਿਥੋਂ ਤੱਕ ਸਾਰਥੱਕ ਹੈ? ਜਗਸੀਰ ਨੂੰ ਇਸ ਦੁਖਾਂਤ ਵਿਚ ਕਿਹੜੀਆਂ ਪ੍ਰਸਥਿਤੀਆਂ ਧਕੇਲਦੀਆਂ ਹਨ? ਕੀ ਇਹ ਪ੍ਰਸਥਿਤੀਆਂ ਵਾਜਬ ਹਨ? ਉਹਨਾਂ ਹਾਲਾਤਾਂ ਵਿਚ ਜਗਸੀਰ ਦਾ ਕਰਤੱਵ ਕਿਥੋਂ ਤਕ ਮੰਨਣੀਯ ਹੈ? ਮੈਂ ਨਾਵਲ ਦੀ ਵਲਗਣ ਤੋਂ ਬਾਹਰ ਜਾ ਕੇ ਇਹਨਾਂ ਪ੍ਰਸ਼ਨਾਂ ਬਾਰੇ ਸਿਧਾਂਤਕ ਗੱਲਾਂ ਤੋਂ ਸੰਕੋਚ ਕੀਤਾ ਹੈ। ਕੇਵਲ ਇਸੇ ਨਾਵਲ ਦੇ ਵਿਚੇ ਵਿਚ ਰਹਿ ਕੇ ਦੁਖਾਂਤ ਦੇ ਉਪਜਾਏ ਸੰਕਲਪ ਨੂੰ ਘੋਖਿਆ ਹੈ ਤੇ ਮੇਰੀ ਜਾਚੇ ਇਹੀ ਸਾਰਥਕਤਾ ਹੈ। ਪਹਿਲਾਂ ਹੀ ਜਗਸੀਰ ਦੇ ਦੁਖਾਂਤ ਨੂੰ ਦੋ ਭਾਗਾਂ ਵਿਚ ਵੰਡ ਲਿਆ ਹੈ। ਵਾਰੋ ਵਾਰੀ ਇਹਨਾਂ ਦਾ ਵਿਸ਼ਲੇਸ਼ਣ ਕੀਤਿਆਂ, ਦੁਖਾਂਤ ਦੇ ਸੰਕਲਪ ਦੀ ਸਾਰਥਕਤਾ ਬਾਰੇ, ਕੁਝ ਤੱਥ ਪੱਲੇ ਪੈਣਗੇ ਅਤੇ ਸਹੀ ਤਸਵੀਰ ਸਾਹਮਣੇ ਆ ਸਕੇਗੀ।

ਜਗਸੀਰ ਦੇ ਬਤਾਲੀ ਵਰ੍ਹਿਆਂ ਦੀ ਉਮਰ ਤੱਕ ਕੁਆਰੇ ਰਹਿਣਾ, ਨਾਵਲ ਦੇ ਪਹਿਲੇ ਦੁਖਾਂਤ ਦਾ ਕਾਰਨ ਹੈ ਅਤੇ ਇਹ ਨਾਵਲ ਦੀ ਉਤਸੁਕਤਾ ਵਧਾਉਣ ਵਾਲੀ ਘਟਨਾ ਵੀ ਹੈ। ਇਸ ਦਾ ਸੰਕੇਤ ਨਾਵਲਕਾਰ ਨਾਵਲ ਦੇ ਪਹਿਲੇ ਕਾਂਡ ਦੇ ਪਹਿਲੇ ਸਫ਼ੇ ਤੇ ਹੀ ਦੇ ਜਾਂਦਾ ਹੈ। ਨੰਦੀ ਦਾ ਸ਼ੁਟ੍ਹੀ ਅੱਗੇ ਇਹ ਤਰਲਾ :—

"ਕੁੜੇ ਪੁੱਤ, ਤੂੰ ਸੁਖ ਨਾਲ ਬਾਰੀ ਬਾਰੀ ਕੋਹੀਂ ਜਾ ਕੇ ਲੋਕਾਂ ਦੇ ਘਰ ਵਸਾ 'ਤੇ

ਕੋਈ ਆਵਦੇ ਦਿਉਰ ਦਾ ਵੀ ਬੰਨ-ਸੁਭ ਕਰ ਦਿੰਦੀ।"

—ਇਸ ਸਮੱਸਿਆ ਦਾ ਲਖਾਇਕ ਹੈ। ਆਪਣੇ ਪੁੱਤਰ ਦਾ ਘਰ ਵਸਾਉਣ ਲਈ ਨੰਦੀ ਨੇ ਕੋਈ ਓਡ-ਪੋਡ ਨਹੀਂ ਛਡਿਆ ਅਤੇ ਭਾਵੇਂ ਉਾ ਦਾ ਜਗਸੀਰ ਕਈਆਂ ਨਾਲੋਂ ਦੂਣੀ ਉਮਰ ਦਾ ਹੋਵੇ, ਪਰ ਨੰਦੀ ਦੀਆਂ ਨਜ਼ਰਾਂ ਵਿਚ ਉਹ ਅਜੇ ਦੁੱਧ ਪੀਂਦਾ ਬੱਚਾ ਹੀ ਹੈ ਅਤੇ ਸ਼ਾਇਦ ਇਸੇ ਵਿਚ ਨੰਦੀ ਦਾ ਧਰਵਾਸ ਹੈ। ਨੰਦੀ ਕੋਈ ਦੇਵੀ-ਦੇਵਤਾ, ਪੀਰ-ਫ਼ਕੀਰ, ਜਾਣ-ਪਛਾਣ ਆਦਿ ਨਹੀਂ ਛੱਡਦੀ, ਜਿਥੇ ਜਗਸੀਰ ਦੇ ਘਰ ਵਸਾਉਣ ਲਈ ਹੱਥ ਪੈਰ ਨਹੀਂ ਮਾਰਦੀ। ਪਰ ਇਹ ਜਗਸੀਰ ਦੀ ਕਿਸਮਤ ਸੀ ਜਾਂ ਨਾਵਲਕਾਰ ਦੀ ਦੁਬਿਧਾ ਕਿ ਉਸ ਨੂੰ ਸੌਂਤਰਾ ਹੋਣ ਹੀ ਨਹੀਂ ਦੇਣਾ ਅਤੇ ਕੋਈ ਮੜ੍ਹੀ ਤੇ ਦੀਵਾ ਜਗਾਉਣ ਜੋਗਾ ਨਹੀਂ ਛੱਡਣਾ। ਇਸੇ ਸੰਦਰਵ ਵਿਚ ਨੰਦੀ ਖੋਤੇ ਨੂੰ ਬਾਪ ਕਹਿਣੋਂ ਵੀ ਨਹੀਂ ਟਲਦੀ ਅਤੇ ਜੀਹਦੀ ਉਸ ਕਦੇ ਪਿੱਠ ਨਹੀਂ ਸੀ ਵੇਖੀ ਉਹਦੇ ਪੈਰ ਫੜਨੋਂ ਸੰਕੋਚ ਨਹੀਂ ਕੀਤਾ।

ਜਗਸੀਰ ਦੇ ਵਿਆਹ ਦੀ ਸਮੱਸਿਆ ਇੰਨੀ ਉਸ ਦੇ ਨਿੱਜਤਵ ਤੇ ਅਧਾਰਤ ਨਹੀਂ ਜਿੰਨੀ ਉਸ ਦੇ ਪਿਛੋਕੜ ਉਤੇ ਹੈ ਅਤੇ ਇਹ ਇਕ ਸਮਾਜਕ ਦੁਖਾਂਤ ਵੀ ਹੈ। ਜਗਸੀਰ ਦਾ ਪਿਛਲੇਰਾ ਰੀਕਾਰਡ ਫੋਲਿਆਂ, ਕਈ ਕਾਰਨ ਉਭਰਦੇ ਹਨ। ਪਹਿਲੀ ਗਲ ਤਾਂ ਇਹ ਕਿ ਕੁਆਰੇਪਨ ਦੀ ਸਮੱਸਿਆ 'ਕੱਲੇ ਜਗਸੀਰ ਦੀ ਹੀ ਨਹੀਂ ਸਗੋਂ ਉਸ ਦੇ ਪਿਓ ਦੀ ਵੀ ਸੀ ਪਰ ਉਸ ਦੀ ਬਲਾ ਤਾਂ ਉਦੋਂ ਟਲ ਗਈ ਜਦੋਂ ਸਾਂਹਸੀਆਂ ਦੀ ਧੀ ਨੰਦੀ ਆਪਣੇ ਪ੍ਰੀਵਾਰ ਤੇ ਬਿਰਾਦਰੀ ਨੂੰ ਛੱਡ ਕੇ ਉਸ ਦੇ ਪਿਓ ਦੀ ਬੁੱਕਲ ਵਿਚ ਆ ਵੜੀ। ਨੰਦੀ ਨੇ ਚਾਰ ਧੀਆਂ ਮਗਰੋਂ ਇਕੋ ਇਕ ਸੁੱਖਣਾਂ-ਲੱਧੇ ਪੁੱਤਰ ਜਗਸੀਰ ਨੂੰ ਜਨਮ ਦਿਤਾ। ਧੀਆਂ ਦਾ ਓਢ-ਪੋਢ ਤਾਂ ਬਣ ਗਿਆ, ਕੋਈ ਨਾ ਕੋਈ ਗਰਜ਼ ਵਾਲਾ ਲੈ ਗਿਆ ਪਰ ਜਗਸੀਰ ਨੂੰ ਧੀ ਦੇਂਦਿਆਂ ਹਰ ਕੋਈ ਸੋਚਦਾ। ਘਰ ਦੀ ਗ਼ਰੀਬੀ, ਜ਼ਮੀਨ-ਹੀਣ ਹੋਣਾ, ਨਾਨਕਿਆਂ ਦੀ ਅਣਹੋਂਦ, ਦਾਦਕਿਆਂ ਦਾ ਝੋਰਾ ਆਦਿ ਕੁਝ ਹੋਰ ਪਹਿਲੂ ਹਨ। ਮੰਨ ਲਉ ਕੋਈ ਇਹਨਾਂ ਪਹਿਲੂਆਂ ਨੂੰ ਅੱਖੋਂ ਉਹਲੇ ਕਰਦਾ ਵੀ ਤਾਂ ਕੀ ਭਾਨੀਆਂ ਮਾਰਨ ਵਾਲੇ ਮਰ ਗਏ ਸਨ? ਗਲ ਕੀ ਜਗਸੀਰ ਦੀ ਕਿਸਮਤ ਕਹਿ ਲਉ ਜਾਂ ਨਾਵਲਕਾਰ ਦੀ ਧਿੰਙੋਜ਼ਾਰੀ, ਜਗਸੀਰ ਜਿਵੇਂ ਜੰਮਿਆ ਉਵੇਂ ਹੀ ਮਰ ਗਿਆ ਤੇ ਇਥੋਂ ਤੱਕ ਕਿ ਉਸਦਾ ਮਨੁੱਖੀ ਜੂਨ ਤੋਂ ਵੀ ਵਿਸ਼ਵਾਸ ਉਠ ਜਾਂਦਾ ਹੈ। ਉਹ ਚੌਰਾਸੀ ਲੱਖ ਜੂਨ ਭੁਗਤ ਕੇ ਵੀ ਮੁੜ ਕੀੜਾ ਮਕੌੜਾ ਬਨਣਾ ਹੀ ਲੋਚਦਾ ਹੈ ਅਤੇ ਇਹ ਉਸ ਦੇ ਅਤੀ ਦੁਖਾਂਤ ਦਾ ਲਖਾਇਕ ਹੈ।

ਸਰੀਰਕ ਤੌਰ ਤੇ ਜਗਸੀਰ ਨੂੰ ਕੋਈ ਬੱਜ ਨਹੀਂ ਹੈ। ਉਸ ਦਾ ਅੰਗ ਅੰਗ, ਨੈਣ ਨਕਸ਼, ਰੂਪ-ਰੰਗ, ਕੱਦ-ਕਾਠ ਆਦਿ ਸਭ ਰੱਬੀ ਦਾਤ ਹੈ ਅਤੇ ਕਿਧਰੋਂ ਵੀ ਉਹ ਵਾਰਸ ਦੇ ਰਾਂਝੇ ਨਾਲੋਂ ਘੱਟ ਨਹੀਂ ਪਰ ਰਾਂਝਾ ਆਪਣੇ ਲਈ ਸੰਘਰਸ਼ ਕਰਦਾ ਹੈ, ਵਿਉਂਤਾਂ ਬਣਾਉਂਦਾ ਹੈ ਪਰ ਜਗਸੀਰ ਵਰਗੇ ਸਤਿਨਾਮ ਕਹਿ ਕੇ ਸਭ ਕੁਝ ਸਹੀ ਜਾਂਦੇ ਹਨ। ਜਗਸੀਰ ਦੀ ਕੋਈ ਬੱਜ ਜੇ ਲੱਭਦੀ ਹੈ ਤਾਂ ਉਹ ਕੇਵਲ ਸਮਾਜਕ-ਪਿਛੋਕੜ ਤੇ ਅਧਾਰਤ ਹੈ। ਪਿੰਡ ਦੀ ਹਰ ਕੁੜੀ ਉਸ ਦੀ ਧੀ ਭੈਣ ਹੈ ਅਤੇ ਇਸੇ ਵਿਚ ਉਹ ਆਪਣੀ ਇੱਜ਼ਤ ਸਮਝਦਾ ਹੈ। ਉਸ ਦੀ ਜੁੰਡਲੀ ਦੇ ਸਭ ਜਣਿਆਂ ਦਾ ਬੰਨ੍ਹ-ਸੁਭ ਹੋ ਜਾਂਦਾ ਹੈ ਪਰ ਜਗਸੀਰ ਹੁਰੀਂ ਉਵੇਂ ਦੇ ਉਵੇਂ ਤੁਰੇ ਫਿਰਦੇ ਹਨ। ਪਰ ਉਥੇ ਆ ਕੇ ਪਾਠਕ ਨੂੰ ਦਾਲ ਵਿਚ ਕਾਲਾ ਕਾਲਾ ਨਜ਼ਰ ਆਉਂਦਾ ਹੈ ਜਿਥੇ ਜਗਸੀਰ ਤੇ ਭਾਨੀ ਦੀ ਨਜ਼ਰ ਟਕਰਾ ਜਾਂਦੀ ਹੈ। ਪਰ ਇਥੇ ਵੀ ਜਗਸੀਰ ਵਿਚ ਮਰਦਾਊਪੁਣਾ ਘੱਟ

ਤੇ ਸ਼ਰਮਾਊਪੁਣਾ ਵਧੇਰੇ ਹੈ। ਪਰ ਇਥੇ ਇਕ ਗਲ ਨਹੀਂ ਸਪੱਸ਼ਟ ਹੁੰਦੀ ਕਿ ਉਹ ਕਿਹੜੀ ਕਮੀ ਨਿੱਕੇ (ਭਾਨੀ ਦੇ ਪਤੀ) ਵਿਚ ਸੀ ਜੋ ਭਾਨੀ ਨੂੰ ਜਗਸੀਰ ਤੇ ਲੋਟ ਪੋਟ ਕਰਵਾ ਦਿੰਦੀ ਹੈ ਇਸੇ ਕਰ ਕੇ ਇਹ ਘਟਨਾ ਜਾਣ-ਬੁਝ ਘੁਸੇੜੀ ਪ੍ਰਤੀਤ ਹੁੰਦੀ ਹੈ ਅਤੇ ਇਸੇ ਕਰ ਕੇ ਇਸ ਦਾ ਫਲਦਾਰ ਸਿੱਟਾ ਨਿਕਲਣਾ ਵੀ ਸੰਭਵ ਨਹੀਂ ਜਾਪਦਾ। ਜਗਸੀਰ ਵੀ ਆਨੀ-ਬਹਾਨੀ ਨਿੱਕੇ ਦੇ ਘਰ ਚੱਕਰ ਮਾਰਨੋਂ ਨਹੀਂ ਟਲਦਾ ਅਤੇ ਦੋਹਾਂ ਦੇ ਇਸ਼ਕ-ਕਿੱਸੇ ਦੀ ਵਾਰਤਾ ਕਈਆਂ ਦੇ ਮੂੰਹੀਂ ਚੜ੍ਹ ਜਾਂਦੀ ਹੈ। ਪਰ ਜਿਉਂ ਹੀ ਭਾਨੀ ਵਲੋਂ ਜਗਸੀਰ ਨੂੰ ਹਰੀ ਝੰਡੀ ਮਿਲ ਜਾਂਦੀ ਹੈ—

"ਜੇ ਹੈ ਕੋਈ ਕਣੀ ਤਾਂ ਸਿੱਧੀ ਅੱਖੀਂ ਮੱਥੇ ਲਗਿਆ ਕਰ, ਐਂ ਡਰ ਡਰ ਕੇ ਨਹੀਂ ਪੁਗਦੀਆਂ ਹੁੰਦੀਆਂ...... ਚੰਦਰਿਆ ਜਿੰਨਾ ਰੱਬ ਨੇ ਰੂਪ ਦਿਤੈ, ਜੇ ਉਨ੍ਹਾਂ ਮਰਦਊਪੁਣਾ ਦਿਤਾ ਹੁੰਦਾ !......ਪੱਟ ਵੇਖ ਲਹਿ—ਜਾਵੇ ਦੇ ਜਿਵੇਂ ਕਿਸੇ ਨੇ ਖ਼ਰਾਦ ਦੇ ਬਣਾਏ ਹੁੰਦੇ ਐ, ਜੀ ਕਰਦਾ ਖ਼ਰਬੂਜੇ ਆਂਗੂੰ ਦੰਦੀਆਂ ਵੱਢ ਵੱਢ ਕੇ ਖਾ ਲਾਂ ! ......"

ਫਿਰ ਤਾਂ ਜਗਸੀਰ ਦੀਆਂ ਪੌਂ ਬਾਰਾਂ। ਪਰ ਇਹ ਅੱਖ-ਮਚੋਲੀ ਵੀ ਬਹੁਤੀ ਦੇਰ ਨਹੀਂ ਚਲਦੀ। ਭਾਨੀ ਦਾ ਸ਼ੱਕ ਵਜੋਂ, ਮਾਰ-ਪਿਟਾਈ ਹੋ ਕੇ, ਪੇਕੀਂ ਤੁਰ ਜਾਣਾ ਇਸ ਗਲ ਦਾ ਸੂਚਕ ਹੈ ਕਿ ਕਿਸਮਤ ਜਾਂ ਨਾਵਲਕਾਰ ਜਗਸੀਰ ਨੂੰ ਔਰਤ ਦੇ ਪਰਛਾਵਿਉਂ ਵੀ ਦੂਰ ਰਖਣਾ ਚਾਹੁੰਦਾ ਹੈ, ਫਿਰ ਉਸ ਦੇ ਕੁਆਰੇਪਨ ਦਾ ਕੀ ਹਲ ਹੋ ਸਕਦਾ ਹੈ। ਇਕੋ ਇਕ ਔਰਤ ਨਾਲ ਲੁੱਕ-ਛਿਪ ਉਹ ਦੋ ਚਾਰ ਗੱਲਾ ਸਾਂਝੀਆਂ ਕਰਦਾ ਸੀ ਤੇ ਉਹ ਵੀ ਪੇਕੇ ਤੋਰ ਦਿਤੀ ਅਤੇ ਪੇਕੇ ਵੀ ਐਸੀ ਗਈ ਜਿਸ ਦੀ ਕੋਈ ਮਿਆਦ ਹੀ ਨਹੀਂ।

ਆਖ਼ਰ ਭਾਨੀ ਕੁਝ ਸੁਲਾਹ ਸਫ਼ਾਈ ਤੇ ਮੁਹਤਬਰਾਂ ਦੇ ਵਿਚ ਪੈਣ ਕਰ ਕੇ ਵਾਪਸ ਪਰਤ ਆਉਂਦੀ ਹੈ ਪਰ ਹੁਣ ਜਗਸੀਰ ਦੀ ਜ਼ਿੰਦਗੀ 'ਮੈਦੇ ਦੀ ਫਿੱਕੀ ਮੱਠੀ ਵਰਗੀ ਹੋ ਗਈ, ਨਾ ਮਿੱਠਾ ਨਾ ਖੱਟਾ, ਨਾ ਕੌੜਾ ਕੋਈ ਵੀ ਸੁਆਦ ਇਹਦਾ ਉਹਨੂੰ ਮਹਿਸੂਸ ਨਹੀਂ ਹੁੰਦਾ ਸੀ।' ਨਿੱਕੇ ਦੀ ਮਾਂ ਮਰਿਆਂ (ਜੋ ਕੇਵਲ ਜਗਸੀਰ ਦਾ ਫੇਰਾ, ਨਿੱਕੇ ਘਰ ਪਵਾਉਣ ਲਈ, ਇਕ ਹੋਰ ਵਧਾਈ ਘਟਨਾ ਹੈ) ਜਗਸੀਰ ਲਈ, ਉਸ ਦੇ ਘਰ ਦੇ ਕਵਾੜ ਖੁਲ੍ਹ ਜਾਂਦੇ ਹਨ। ਇਥੇ ਥੋੜ੍ਹਾ ਕਿੰਤੂ ਵੀ ਹੁੰਦਾ ਹੈ ਕਿ ਨਿੱਕੇ ਵਰਗੇ ਮਰਦ ਨੇ, ਜਗਸੀਰ ਬਾਰੇ ਪੀਡੀ ਬੱਝੀ ਹੋਈ ਗੰਢ ਕਿਵੇਂ ਇਕ ਦੰਮ ਖੋਲ੍ਹ ਦਿਤੀ ਅਤੇ ਉਸ ਦੇ ਜਗਸੀਰ ਦਾ ਆਉਣਾ ਜਾਣਾ ਕਿਵੇਂ ਸਵੀਕਾਰ ਕਰ ਲਿਆ। ਪਰ ਇਸੇ ਦੌਰਾਨ ਇਕ ਗੱਲ ਨਿਸਚਿਤ ਹੋ ਜਾਂਦੀ ਹੈ ਕਿ ਜਗਸੀਰ ਦੇ ਦਿਲ ਵਿਚ ਮੈਲ ਨਹੀਂ ਹੈ :

"ਆਪਣੇ ਸੰਨ੍ਹ ਰੱਬ ਐ ਭਾਨੋ ! ਇਹੋ ਜਿਹਾ ਗੰਢ ਜਦੋਂ ਆਪਾਂ ਘੋਲਣ ਵੇਲੇ ਨਾ ਘੋਲਿਆ ਹੁਣ ਕਾਲਖ ਦਾ ਟਿੱਕਾ ਕਾਹਦੀ ਖ਼ਾਤਰ ਖੱਟਣੈਂ ! ......ਆਖਣ ਦੇ ਜੋ ਆਖਦੇ ਐ, ਉਤਾਂਹ ਥੁੱਕਿਆਂ ਆਪਣੇ ਮੂੰਹ ਤੇ ਹੀ ਪੈਂਦੇ'"

ਪਰ ਇਥੇ ਇਹ ਗਲ ਵੀ ਸਪੱਸ਼ਟ ਹੈ ਕਿ ਪਹਿਲਾਂ ਜਗਸੀਰ ਦੇ ਮਨ ਵਿਚ ਮੈਲ ਜ਼ਰੂਰ ਸੀ ਜੋ ਸਮੇਂ ਤੇ ਪ੍ਰਸਥਿਤੀਆਂ ਅਨੁਸਾਰ ਧੂੱਬ ਗਈ। ਜੇ ਕਿੱਧਰੇ ਉਹ ਆਪਣੀ ਆਈ ਤੇ ਆ ਜਾਂਦਾ (ਜਦ ਕਿ ਭਾਨੀ ਵਲੋਂ ਹੀ ਹਾਂ ਸੀ) ਤਾਂ ਕੋਈ ਨਾ ਕੋਈ ਢੰਗ ਜ਼ਰੂਰ ਲੱਭ ਲੈਂਦਾ।

ਜਗਸੀਰ ਦੇ ਵਿਚਾਰਾਂ ਵਿਚ ਤਬਦੀਲੀ ਤੇ ਭਾਨੀ ਵਲੋਂ ਮੋਹ ਪਿਆਰ ਘੱਟਣ ਦਾ ਕਾਰਨ, ਧਰਮ ਸਿੰਘ ਦੇ ਪ੍ਰੀਵਾਰ ਦੀ ਨਿਘਰਦੀ ਜਾਂਦੀ ਹਾਲਤ ਤੇ ਭੰਤੇ ਦੇ ਵਤੀਰੇ ਵਿਚ ਦਿਨੋ ਦਿਨੀ ਆ ਰਹੀ ਕਰੜਾਈ ਵੀ ਹੋ ਸਕਦਾ ਹੈ। ਇਹ ਦੋਵੇਂ ਸੋਚਾਂ ਉਸ ਨੂੰ ਦੁਬਿਧਾ ਵਿਚ ਪਾ ਦਿੰਦੀਆਂ ਹਨ ਅਤੇ ਉਸ ਲਈ ਕੁਝ ਨਿਰਣਾ ਕਰਨਾ ਮੁਸ਼ਕਲ ਕਰ ਦਿੰਦੀਆਂ ਹਨ। ਜਗਸੀਰ

ਭਾਵੇਂ ਭਾਨੀ ਨੂੰ ਬਹੁਤ ਘੱਟ ਮਿਲਦਾ ਜੁਲਦਾ ਸੀ ਪਰ ਉਸ ਦਾ ਇੰਨਾ ਕੁ ਮਿਲਣਾ ਵੀ ਨਾਵਲ-ਕਾਰ ਜਾਂ ਹੋਰ ਪਿੰਡ ਵਾਸੀਆਂ ਨੂੰ ਚੁੱਭਦਾ ਸੀ । ਨਿੱਕਾ ਭਾਵੇਂ ਦਰਗੁਜ਼ਰ ਕਰੀ ਹੀ ਜਾਂਦਾ ਪਰ ਕੋਈ ਨਾ ਕੋਈ ਲੂਤ-ਘਤੂਤੀ ਵਾਲਾ, ਜਗਸੀਰ ਵਿਰੁਧ, ਉਸ ਦਾ ਮਨ ਭਰਦਾ ਹੀ ਰਹਿੰਦਾ । ਪਰ ਜਿਸ ਦਿਨ ਨਿੱਕੇ ਦੀ ਭੂਆ ਦੇ ਮੁੰਡੇ ਨੇ ਨਿੱਕੇ ਨੂੰ ਚੇਤਾਵਨੀ ਦਿਤੀ :

"ਇਹ ਤਾਂ ਬਾਈ ਨਿੱਕਿਆਂ ਕੰਮ ਬਹੁਤ ਮਾੜੈ ! ਜਾਤ ਕੁਜਾਤ ਦਾ ਬੰਦਾ ਐਂ ਘਰੇ ਆਉਂਦਾ ਚੰਗਾ ਨੀਂ ਲਗਦਾ । ਫੇਰ ਨਾਲੇ ਕੋਈ ਜਾਤ ਬਰਾਦਰੀ 'ਚੋਂ ਹੋਵੇ ਜਾਂ ਊਂ ਕੋਈ ਨੇੜ ਗੁਆਂਢ ਦਾ ਹੋਵੇ, ਤਾਂ ਵੀ ਕੋਈ ਗਲ ਨੀਂ, ਊਠ ਦਾ ਕੱਟਾ ਭਲਾ ਕੀ ਲਗਦਾ ਹੁੰਦੈ ?"

ਭਾਵੇਂ ਭਾਨੀ ਜਦੋਂ ਵੀ ਕਿੱਧਰੇ ਜਗਸੀਰ ਨੂੰ ਮਿਲਦੀ ਤਾਂ ਟਕੋਰਾਂ ਲਾ ਲਾ ਗੱਲਾਂ ਕਰਦੀ ਪਰ ਜਗਸੀਰ ਉਸ ਨੂੰ ਘੱਟ-ਵਧ ਹੀ ਮਿਲਦਾ ।

ਇਸ ਤੋਂ ਬਾਅਦ ਪਹਿਲੇ ਘੋਰ ਦੁਖਾਂਤ ਵਾਲੀ ਜਗਸੀਰ ਦੇ ਵਿਆਹ ਦੀ ਸਮੱਸਿਆ ਕਾਫ਼ੀ ਮੱਧਮ ਪਈ ਪ੍ਰਤੀਤ ਹੁੰਦੀ ਹੈ । ਕੀ ਨੰਦੀ ਤੇ ਕੀ ਜਗਸੀਰ, ਬਸ ਹੋਰ ਹੀ ਘਰੇਲੂ ਝਮੇਲਿਆਂ ਵਿਚ ਖੁੱਭ ਜਾਂਦੇ ਹਨ । ਕਿੱਧਰੇ ਜਗਸੀਰ ਦੇ ਪਿਉ ਦੀ ਟਾਹਲੀ ਵਢੀ ਜਾਣਾ, ਕਿੱਧਰੇ ਮੜ੍ਹੀ ਪੁੱਟੀ ਜਾਣੀ, ਕਿੱਧਰੇ ਧਰਮ ਸਿੰਘ ਦੇ ਘਰ ਫੁੱਟ ਪੈ ਜਾਣੀ । ਬਸ ਇਸੇ ਰੌਂਡੀ ਰੋਣੇ ਵਿਚ ਜਗਸੀਰ ਵਿਚ ਕਈ ਐਬ ਘਰ ਕਰ ਜਾਂਦੇ ਹਨ। ਇਥੇ, ਇਹ ਸਭ ਕੁਝ, ਇਸ ਗਲ ਦਾ ਸੂਚਕ ਹੈ ਕਿ ਜਗਸੀਰ ਦੇ ਮਾੜੇ ਦਿਨ ਆ ਗਏ ਹਨ ਤੇ ਅੱਲਾ ਖ਼ੈਰ ਕਰੇ । ਨੰਦੀ ਵੀ ਕਈ ਚਾਅ ਮਲ੍ਹਾਰ ਲੈ ਕੇ ਰੱਬ ਨੂੰ ਪਿਆਰੀ ਹੋ ਜਾਂਦੀ ਹੈ ।

ਹੁਣ ਜਗਸੀਰ ਦਾ ਫੇਰਾ ਤੋਰਾ ਤੇ ਗੂੜ੍ਹਾ ਸਾਥੀ ਕੇਵਲ ਰੌਣਕੀ ਹੈ (ਮੇਰੀ ਦ੍ਰਿਸ਼ਟੀ ਵਿਚ ਰੌਣਕੀ ਤੇ ਸੰਤੋ ਦੇ ਗ੍ਰਹਿਸਥੀ ਜੀਵਨ ਦੀ ਘਟਨਾ ਨਾਵਲ ਦੀ ਸਭ ਤੋਂ ਚੰਗੀ, ਯਥਾਰਥਕ ਤੇ ਨਵੀਨ ਘਟਨਾ ਹੈ ਅਤੇ ਇਸ ਵਿਚ ਨਾਵਲਕਾਰ ਦੀ ਵਿਲੱਖਣਤਾ ਹੈ ।) ਅਖੇ 'ਰੱਬ ਮਿਲਾਈ ਜੋੜੀ ਇਕ ਅੰਨ੍ਹਾਂ ਤੇ ਇਕ ਕੋਹੜੀ ।' ਜਗਸੀਰ ਤੇ ਰੌਣਕੀ ਇਕੋ ਥੈਲੀ ਦੇ ਚੱਟੇ ਵੱਟੇ ਹਨ । ਫਰਕ ਇੰਨਾ ਹੈ ਕਿ ਉਸ ਦੀ ਸੰਤੋ ਤੰਗ ਆ ਕੇ ਫ਼ਰਾਰ ਹੋ ਗਈ ਤੇ ਜਗਸੀਰ ਦੀ 'ਬੰਤੋ' ਤੰਗੀ ਕਰ ਕੇ ਆਈ ਹੀ ਨਹੀਂ ਤੇ ਸ਼ਾਇਦ ਜੇ ਕਿੱਧਰੇ ਆ ਵੀ ਜਾਂਦੀ ਤਾਂ ਦੋਵੇਂ ਸਲਾਹ ਕਰ ਕੇ ਨਿਕਲ ਜਾਂਦੀਆਂ ।

ਇਹਨਾਂ ਪ੍ਰਸਥਿਤੀਆਂ ਵਿਚ ਜਗਸੀਰ ਦਿਨੋ ਦਿਨੀ ਨਿਘਰਦਾ ਜਾਂਦਾ ਹੈ ਤੇ ਉਹ ਦਿਨ ਦੂਰ ਨਹੀਂ ਜਦੋਂ ਉਹ ਦਸਾਂ ਵਿਚੋਂ ਕੇਵਲ ਇਕੋ ਦੇਹੀ ਵਿਹਾ ਕੇ ਰੁੰਡ ਮਰੁੰਡ ਬੂਟੇ ਵਾਂਗ ਉਖੜ ਜਾਂਦਾ ਹੈ । ਨਿਰਾ ਜਗਸੀਰ ਹੀ ਨਹੀਂ ਮਰਿਆ ਸਗੋਂ ਉਹਨਾਂ ਦਾ ਅੰਸ਼ ਹੀ ਖ਼ਤਮ ਹੋ ਗਿਆ । ਕੁਲ ਮਿਲਾ ਕੇ ਦੇਖਿਆ ਜਾਵੇ ਤਾਂ ਪ੍ਰਸਥਿਤੀਆਂ, ਜਗਸੀਰ ਦੇ ਇੰਨੀਆਂ ਵਿਰੁਧ ਨਹੀਂ ਜਿੰਨੀਆਂ ਨਾਵਲਕਾਰ ਦੀਆਂ ਵਧੀਕੀਆਂ । ਇਥੇ ਨਾਵਲਕਾਰ ਦਾ ਟੀਚਾ ਜਾਂ ਨਿਸ਼ਾਨਾ ਹੀ ਦੁਖਾਂਤ ਉਪਜਾਉਣਾ ਸੀ ਅਤੇ ਦੁਖਾਂਤ ਉਪਜਾਏ ਨਹੀਂ ਜਾਂਦੇ ਸਗੋਂ ਸੁਭਾਵਕ ਉਪਜ ਪੈਂਦੇ ਹਨ ਅਤੇ ਇਹ ਨਾਵਲਕਾਰ ਦਾ ਆਦਰਸ਼ ਵੀ ਹੈ । ਜਗਸੀਰ ਦੀ ਫੁੱਲਾਂ ਵਰਗੀ ਦੇਹੀ ਨੂੰ ਅਜਾਂਈਂ ਗਵਾਉਣਾ ਉਸ ਦਾ ਨਿਸ਼ਾਨਾ ਸੋ ਗਵਾਚ ਗਈ । ਇਸੇ ਕਰ ਕੇ ਇਹ ਦੁਖਾਂਤ ਸੁਭਾਵਕ ਨਹੀਂ ਬਣਿਆ, ਜਗਸੀਰ ਦੀਆਂ ਲਗਾਮਾਂ ਤਣ ਕੇ ਹੀ ਦੁਖਾਂਤ ਉਪਜਾਇਆ ਗਿਆ ਹੈ । ਜੇ ਕਿੱਧਰੇ ਉਹ ਜਗਸੀਰ ਦੀਆਂ ਲਗਾਮਾਂ ਢਿੱਲੀਆਂ ਛੱਡ ਦਿੰਦਾ ਤਾਂ ਸ਼ਾਇਦ ਪਹਿਲੇ ਦੁਖਾਂਤੋਂ ਬੱਚ ਜਾਂਦਾ ।

ਦੁਖਾਂਤ ਦਾ ਦੂਜਾ ਪਹਿਲੂ, ਜਿਥੇ ਮਹੱਤਵਪੂਰਨ ਹੈ ਉਥੇ ਰਵਾਇਤੀ ਵੀ ਪ੍ਰਤੀਤ

ਹੁੰਦਾ ਹੈ। ਇਹ ਪਹਿਲੂ ਭੰਤੇ (ਜੋ ਜਗੀਰਵਾਦੀ ਸਮਾਜ ਦਾ ਪ੍ਰਤੀਨਿਧ ਹੈ) ਦੀਆਂ ਜਗਸੀਰ (ਜੋ ਸੀਰੀਵਾਦੀ ਸਮਾਜ ਦਾ ਪ੍ਰਤੀਨਿਧ ਹੈ) ਤੇ ਕੀਤੀਆਂ ਵਧੀਕੀਆਂ ਦਾ ਲਖਾਇਕ ਹੈ। ਜਗਜੀਰ ਦਾ ਬਾਪ, ਧਰਮ ਸਿੰਘ (ਭਤੇ ਦਾ ਬਾਪ) ਹੋਰਾਂ ਦਾ ਸੀਰੀ ਸੀ ਜੋ ਮਰਨ ਲਗਿਆਂ ਆਪਣੇ ਸੁਖਣਾ-ਲੱਧੇ ਪੁਤਰ ਜਗਸੀਰ ਦੀ ਬਾਂਹ ਧਰਮ ਸਿੰਘ ਨੂੰ ਫੜਾ ਗਿਆ ਸੀ। ਧਰਮ ਸਿੰਘ ਬਾਂਹ ਫੜੀ ਦੀ ਲਾਜ ਨਿਭਾਉਣਾ ਚਾਹੁੰਦਾ ਹੈ ਪਰ ਸਮਾਂ ਬੜਾ ਬਲਵਾਨ ਹੈ। ਇਹ ਇਕਸਾਰ ਰਹਿ ਜਾਏ ਤਾਂ ਕੁਦਰਤ ਦੇ ਨਿਯਮ ਬਦਲ ਜਾਂਦੇ ਹਨ। ਉਤਰਾਅ ਚੜ੍ਹਾਅ ਜੀਵਨ ਵਿਚ ਸੁਭਾਵਕ ਹਨ। ਧਰਮ ਸਿੰਘ ਦਾ ਭੰਤਾ ਜਵਾਨ ਹੋਇਆ—ਹੁਣ ਉਹ ਨਲੀ ਪੂੰਝਦਾ ਭੰਤਾ ਨਹੀਂ ਰਿਹਾ—ਵਿਆਹਿਆ ਗਿਆ—ਵਾਹੀ ਖੇਤੀ ਵਿਚ ਦਿਲਚਸਪੀ ਰਖਦਾ ਹੈ। ਉਹ ਪਗੜੀ ਸੰਭਾਲਣ ਵਾਲਾ ਸੀ। ਖ਼ੁਦ ਨਫ਼ਾ ਨੁਕਸਾਨ ਸੋਚਣ ਲਗ ਪਿਆ। ਸਾਰੀ ਜਾਇਦਾਦ ਦਾ ਮਾਲਕ ਆਪਣੇ ਆਪ ਨੂੰ ਸਮਝਦਾ ਹੈ ਤੇ ਕਨੂੰਨੀ ਤੌਰ ਤੇ ਵੀ। ਜ਼ਰੂਰੀ ਨਹੀਂ ਪਿਉ ਪੁਤਰ ਦਾ ਸੁਭਾਅ ਇਕੋ ਹੋਵੇ—ਜੇ ਇਕੋ ਹੋਵੇ ਤਾਂ ਇਤਫਾਕ ਦੀ ਹੀ ਗਲ ਹੈ। ਜੇ ਧਰਮ ਸਿੰਘ ਬਾਰੇ ਦਿਤੇ ਵਚਨ ਨੂੰ ਜਗਸੀਰ ਦਾ ਬਾਪ ਨਿਭਾਅ ਗਿਆ ਤੇ ਧਰਮ ਸਿੰਘ ਉਸੇ ਤਰ੍ਹਾਂ ਜਗਸੀਰ ਬਾਰੇ ਕੀਤੇ ਵਾਹਦੇ ਤੋਂ ਫਿਰਦਾ ਨਹੀਂ ਪਰ ਭੰਤੇ ਵਿਚ ਆਪਣੇ ਬਾਪ ਨਾਲੋਂ ਤਬਦੀਲੀ ਜਿਥੇ ਵਜ਼ਨਦਾਰ ਹੈ ਉਥੇ ਕਾਫ਼ੀ ਹੱਦ ਤੱਕ ਸਾਰਥਕ ਵੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਭੰਤਾ ਪਾਠਕ ਨੂੰ ਇਕ ਖਲਨਾਇਕ ਵਾਂਗ ਰੜਕਦਾ ਹੈ ਤੇ ਨਾਵਲ ਦਾ ਉਹ ਕੋੜਕੂ ਹੈ ਜੋ ਸਾਰੇ ਸੁਆਦ ਨੂੰ ਕਿਰਕਿਰਾ ਕਰ ਦਿੰਦਾ ਹੈ। ਭੰਤਾ, ਨਾਇਕ ਦੇ ਹਰ ਰਾਹ ਦਾ ਰੋੜਾ ਹੈ। ਪਰ ਇਥੇ ਸਮਝਣ ਵਾਲੀ ਗਲ ਇਹ ਹੈ ਕਿ ਭੰਤੇ ਦੀ ਸੋਚਣੀ ਵਿਚ ਕਿੰਨਾਂ ਕੁ ਵਜ਼ਨ ਹੈ ? ਇਹ ਕਿਥੋਂ ਤੱਕ ਸਾਰਥਕ ਹੈ ? ਭੰਤੇ ਦੀਆਂ ਵਧੀਕੀਆਂ ਕਿੰਨੀਆ ਕੁ ਸਾਰਥਕ ਹਨ। ਭੰਤੇ ਦਾ ਜਗਸੀਰ ਪ੍ਰਤੀ ਵਤੀਰਾ ਕਿੰਨਾ ਕੁ ਜਾਇਜ਼ ਹੈ ? ਨਾਵਲ ਪੜ੍ਹਕੇ ਪਾਠਕ ਜ਼ਰੂਰ ਕਹੇਗਾ ਕਿ ਭੰਤੇ ਦੀ ਸੋਚਣੀ ਕਾਫ਼ੀ ਸਾਰਥਕ ਤੇ ਵਿਗਿਆਨਕ ਹੈ। ਨਾਵਲਕਾਰ ਦਾ ਇਹ ਸੰਕੇਤ ਹੀ ਕਾਫ਼ੀ ਹੈ :

"ਪਰ ਭੰਤੇ ਨੂੰ ਇਹ ਸਿਧਾਂਤਕ ਜੇਹੀਆਂ ਗੱਲਾਂ ਨਹੀਂ ਸਨ ਜਚਦੀਆਂ। ਲੋਕ ਅੱਜ ਕਲ ਪੈਸੇ ਪਿੱਛੇ ਵੱਢ ਵੱਢ ਮਰਦੇ ਸਨ, ਪਰ ਉਹਦੇ ਪਿਉ ਨੇ ਇਕ ਸੀਰੀ ਨੂੰ ਚਾਰ ਵਿਘੇ ਪੈਲੀ ਉਂਝ ਹੀ ਦੇ ਛੱਡੀ ਸੀ। ਪੰਜਵੇਂ ਪੰਜਵੇਂ ਹਿੱਸੇ ਉਤੇ ਗਰਚਿਆਂ ਵਰਗੇ ਗੱਭਰੂ ਸੀਰੀ ਰਲਣ ਲਈ ਧੱਕੇ ਖਾਂਦੇ ਫਿਰਦੇ ਸਨ, ਪਰ ਇਹ ਵਾਧੂ ਦਾ ਮਰਿਆ ਸੱਪ ਚੌਥੇ ਹਿੱਸੇ ਉਤੇ ਗਲ ਪਾ ਛੱਡਿਆ ਸੀ।"

ਪੀੜੀ ਤੋਂ ਪੀੜੀ ਫਰਕ ਪਈ ਜਾਂਦਾ ਹੈ ਤੇ ਧਰਮ ਸਿੰਘ ਨਾਲੋਂ ਭੰਤੇ ਵਿਚ ਇਹੋ ਜੇਹੇ ਮਾਮਲਿਆਂ ਤੇ ਸੋਚਣੀ ਵਿਚ ਪ੍ਰੀਵਰਤਨ ਜਾਂ ਜਾਗ੍ਰਿਤੀ ਕੋਈ ਅਣਹੋਣੀ ਗਲ ਨਹੀਂ। ਫਿਰ ਵੀ ਭੰਤਾ ਘੁੱਟ ਵੱਟ ਕੇ ਆਪਣੇ ਪਿਤਾ ਦੇ ਜਿਉਂਦਿਆਂ ਸ਼ਰੇਆਮ ਬਗਾਵਤ ਕਰਨ ਤੋਂ ਝਿਝਕਦਾ ਹੈ। ਪਰ ਵਿਚੋਂ ਵਿਚ ਉਸ ਦਾ ਮੁਖ ਟੀਚਾ 'ਮਰੇ ਹੋਏ ਸੱਪ' ਨੂੰ ਲਾਂਭੇ ਕਰਨ ਦੀਆਂ ਸਕੀਮਾਂ ਬਨਾਉਣਾ ਹੈ। ਜ਼ਰਾ ਭੰਤੇ ਦੇ ਉਹ ਪਹਿਲੂ ਦੇਖਿਆਂ ਜਿਨ੍ਹਾਂ ਕਰ ਕੇ ਸਾਨੂੰ ਭੰਤਾ ਭੈੜਾ ਲਗਦਾ ਹੈ ਤਾਂ ਕੁਝ ਪੁਸ਼ਟੀ ਹੋਵੇਗੀ। ਕੋਈ ਵੀ ਜ਼ਿਮੀਦਾਰ ਆਪਣੇ ਜੀਊਂਦੇ ਜੀ ਆਪਣੀ ਪੈਲੀ ਵਿਚ ਮੜ੍ਹੀ ਬਨਣੀ ਪਸੰਦ ਨਹੀਂ ਕਰੇਗਾ ਕਿਉਂਕਿ ਇਹ ਬਦਸ਼ਗਨੀ ਹੈ ਤਾਂ ਭਲਾ ਭੰਤਾ ਇਕ ਪਰਾਏ ਅਰਥਾਤ ਜਗਸੀਰ ਦੇ ਪਿਉ ਦੀ ਮੜ੍ਹੀ ਕਿਵੇਂ ਸਹਾਰਦਾ। ਇਸੇ ਤਰ੍ਹਾਂ ਭੰਤੇ ਨੂੰ ਬਲਦ ਦੇਣ ਤੋਂ ਇਨਕਾਰ ਕਰਨਾ, ਪਾਣੀ ਦਾ ਆਪਣੇ ਆਪ ਜਗਸੀਰ ਦੇ ਖੱਤੇ ਨੂੰ ਟੁੱਟ

ਜਾਣਾ (ਇਹ ਘਟਨਾ ਨਾਵਲਕਾਰ ਨੇ ਕੇਵਲ ਭੰਤੇ ਪ੍ਰਤੀ ਘ੍ਰਿਣਾ ਲਈ ਲਿਆਂਦੀ ਪ੍ਰਤੀਤ ਹੁੰਦੀ ਹੈ) ਤੇ ਭੰਤੇ ਦਾ ਸਮਝਣਾ ਕਿ ਜਗਸੀਰ ਨੇ ਚਲਾਕੀ ਨਾਲ ਪਾਣੀ ਆਪਣੇ ਖੱਤੇ ਨੂੰ ਵਢਿਆ ਹੈ—ਭੰਤੇ ਦੀ ਸਾਰਥਕ ਸੋਚਣੀ ਹੈ। ਹਾਂ, ਇਕ ਗਲ ਹੈ, ਭੰਤੇ ਦੀ ਬੋਲੀ ਵਿਚ ਕਿੱਧਰੇ ਕਿੱਧਰੇ ਕਰਾਰੀ ਚੋਟ ਤੇ ਵਧੀਕੀ ਅਵੱਸ਼ ਹੈ :

"ਓਏ ਕਮਜ਼ਾਤੇ, ਹੁਣ ਸਾਰੀ ਉਮਰ ਸਾਡਾ ਲੂਣ ਪਾਣੀ ਖਾ ਕੇ ਆਹ ਕਰਤੂਤਾਂ ਕਰਨ ਲਗਿਐਂ।"

ਜਾਂ

"ਮੈਂ ਭੁਲਿਆਂ ਤੈਨੂੰ ਨਾਲੇ ਤੇਰੇ ਪਿਉ ਨੂੰ, ਸਾਡੇ ਭੋਲੇ ਬੁੜ੍ਹਿਆਂ ਦੀ ਖੱਲ ਈ ਪੱਟ ਪੱਟ ਖਾਂਦੇ ਰਹੇ ਓ ਨਾ, ਐਂ ਚਲਾਕੀਆਂ ਕਰ ਕਰ ਕੇ, ਹੋਰ ਕਮਾਈ ਕਰ ਕੇ, ਸਾਡੇ ਮਹਿਲ ਤਾਂ ਨੀਂ ਉਸਾਰਦੇ ਰਹੇ..."......ਆਦਿ।

ਪਰ ਇਹ ਤੱਤੀਆਂ-ਕੋਸੀਆਂ ਬਲਾ ਤੋਂ ਛੁਟਕਾਰਾ ਪਾਉਣ ਲਈ ਹਨ। ਚਾਰ ਵਿਘੇ ਜ਼ਮੀਨ ਛੁਡਾਉਣਾ ਚਾਹੁੰਦਾ ਹੈ। ਮੜ੍ਹੀ ਪੁਟਵਾ ਕੇ ਬਦਸ਼ਗਨੀ ਮਿਟਾਉਣੀ ਚਾਹੁੰਦਾ ਹੈ ਤੇ ਜਗਸੀਰ ਦੀ ਥਾਂ ਕੋਈ ਥੋੜ੍ਹੇ ਪੈਸਿਆਂ ਤੇ ਸੀਰੀ ਰਖ ਕੇ, ਚਾਰ ਪੈਸੇ ਬਚਾਉਣੇ ਲੋਚਦਾ ਹੈ। ਜਗਸੀਰ ਤੋਂ ਖਹਿੜਾ ਛੁਡਾਉਣ ਦੇ ਦੋ ਹੀ ਰਾਹ ਹਨ—ਇਕ ਤੇ ਜਗਸੀਰ ਦੁਖੀ ਹੋ ਕੇ ਆਪੇ ਛੱਡ ਜਾਏ ਤੇ ਦੂਜਾ ਉਹ ਜਗਸੀਰ ਨੂੰ ਜੁਆਬ ਦੇ ਦਏ। ਪਰ ਧਰਮ ਸਿੰਘ ਦੇ ਜੀਊਂਦਿਆਂ ਜਗਸੀਰ ਨੂੰ ਖਰਾ ਜੁਆਬ ਦੇਣਾ ਕਾਫ਼ੀ ਔਖਾ ਪ੍ਰਤੀਤ ਹੁੰਦਾ ਹੈ ਸੋ ਉਸ ਦਾ ਇਹੋ ਸਾਧਨ ਹੈ ਕਿ ਭੰਤਾ ਜਗਸੀਰ ਨਾਲ ਭੈੜਾ ਸਲੂਕ ਕਰੇ ਤੇ ਜਗਸੀਰ ਕਿਸੇ ਨਾ ਕਿਸੇ ਦਿਨ ਅੱਕ ਕੇ ਗਲੋਂ ਲਹਿ ਜਾਵੇ। ਘਰ ਵਿਚੋਂ ਉਪਜੀ ਇਹ ਖਟ-ਪਟੀ ਧਰਮ ਸਿੰਘ ਨੂੰ ਵੀ ਘਰੋਂ ਨਿਕਲਣ ਲਈ ਮਜਬੂਰ ਕਰ ਦਿੰਦੀ ਹੈ। ਜੇ ਪਾਠਕ ਕਿਸੇ ਤਰ੍ਹਾਂ ਨਾਲ ਭੰਤੇ ਨਾਲ ਵਿਤਕਰਾ (Prejudice) ਨਾ ਰਖੇ ਤਾਂ ਸਾਰਥਕਤਾ ਇਸੇ ਵਿਚ ਹੈ ਕਿ ਭੰਤਾ ਆਪਣੇ ਹੱਕਾਂ ਲਈ ਠੀਕ ਸੋਚਦਾ ਹੈ ਤੇ ਚੰਗਾ ਕਰਦਾ ਹੈ। ਇਹ ਜ਼ਰੂਰੀ ਗਲ ਹੈ ਕਿ ਜਗਸੀਰ ਤਰਸ ਦਾ ਪਾਤਰ ਬਣ ਕੇ ਭੰਤੇ ਪ੍ਰਤੀ ਕਈਆਂ ਦੀ ਘਿਰਣਾ ਪੈਦਾ ਕਰਦਾ ਹੈ। ਜਗਸੀਰ ਨਾਲ ਭੰਤੇ ਦਾ ਵਰਤਾਉ ਇੰਨਾ ਭੈੜਾ ਤੇ ਨਾ ਸਹਾਰਨ ਯੋਗ ਨਹੀਂ ਕਿਉਂਕਿ ਸਥਿਤੀ ਅਨੁਸਾਰ ਭੰਤਾ ਸਹੀ ਜਾਪਦਾ ਹੈ। ਜੇ ਕਰ ਭੰਤੇ ਦੀ ਥਾਂ ਕੋਈ ਫਰਿਸ਼ਤਾ ਵੀ ਹੋਵੇ ਤਾਂ ਵੀ ਜਗਸੀਰ ਨਾਲ ਇਵੇਂ ਹੀ ਹੋਣੀ ਸੀ। ਇਸੇ ਕਰ ਕੇ ਦੁਖਾਂਤ ਦਾ ਦੂਜਾ ਹਿੱਸਾ ਤਰਸ ਖਾ ਕੇ ਭਾਵੇਂ ਦੁਖਾਂਤ ਬਣ ਜਾਵੇ ਪਰ ਬਹੁਤਾ ਵਜ਼ਨਦਾਰ ਦੁਖਾਂਤ ਨਹੀਂ ਹੈ। ਇਹ ਸਮੱਸਿਆ ਜ਼ਰੂਰ ਅਹਿਮ ਹੈ ਤੇ ਇਕ ਜਗੀਰਦਾਰੀ ਸਮਾਜ ਦੀ ਸੀਰੀਵਾਦੀ ਸਮਾਜ ਨਾਲ ਬਣਤ ਦੀ ਗਲ ਹੈ ਪਰ ਨਬੇੜਾ ਤਾਂ ਸਚਾਈ ਤੇ ਵਿਗਿਆਨਕ ਦਲੀਲ ਤੇ ਅਧਾਰਤ ਹੈ। ਮੇਰੀ ਦ੍ਰਿਸ਼ਟੀ ਵਿਚ ਭੰਤਾ, ਜਗਸੀਰ ਨਾਲੋਂ ਵਧੇਰੇ ਜ਼ਿੰਦਾ ਪਾਤਰ ਹੈ ਤੇ ਉਸ ਦੀ ਸੋਚਣੀ ਤੇ ਕਰਤੱਵ ਤੇ ਕਿੰਤੂ ਕਰਨਾ ਵਿਤਕਰੇ ਵਾਲੀ ਗਲ ਹੈ। ਇਸ ਕਰ ਕੇ ਭੰਤੇ ਦਾ ਪੱਖ ਪੂਰਨਾ ਕੋਈ ਰਿਆਇਤ ਵਾਲੀ ਗਲ ਨਹੀਂ।

ਇਸ ਦੂਜੇ ਹਿੱਸੇ ਦੇ ਦੁਖਾਂਤ ਦਾ ਥੋੜਾ ਸਧਾਰਨੀਕਰਨ ਕੀਤਿਆਂ ਕੁਝ ਹੋਰ ਵੀ ਕਿਹਾ ਜਾ ਸਕਦਾ ਹੈ। ਮੰਨ ਲਉ ਜੇ ਕਰ ਚਾਰ ਘੁੰਮਾਂ ਜ਼ਮੀਨ ਜਗਸੀਰ ਨੂੰ ਦੇ ਵੀ ਦਿਤੀ ਜਾਏ ਤਾਂ ਕਿ ਇਕ ਗਰੀਬ ਸੀਰੀ ਆਪਣੇ ਸਿਰ-ਬ-ਸਿਰ ਉਸ ਦੀ ਆਮਦਨ ਤੋਂ ਜੀਵਨ ਨਿਰਬਾਹ ਕਰ ਸਕੇ। ਪਰ ਮੇਰੀ ਦ੍ਰਿਸ਼ਟੀ ਵਿਚ ਸੀਰੀਵਾਦੀ ਸਮਾਜ ਦੀ ਰਗ ਰਗ ਵਿਚ ਸੀਰੀ-

ਪੂਣਾ ਭਰਿਆ ਪਿਆ—ਉਸ (ਜਗਸੀਰ) ਜਾਂ ਕਿਸੇ ਵੀ ਸੀਰੀ ਨੇ ਕੁਝ ਹੀ ਸਮੇਂ ਵਿਚ ਵੇਚ-ਵੱਟ ਕੇ, ਕਦੀ ਅਮਲ ਲਾ ਕੇ ਤੇ ਨੰਗ ਹੋ ਕੇ ਫਿਰ ਜੱਟਵਾਦੀ ਸਮਾਜ ਦੀ ਸ਼ਰਨ ਆ ਪੈਣਾ ਸੀ। ਹਾਂ ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ ਕਿ 'ਮੜ੍ਹੀ ਦੇ ਦੀਵੇ' ਦਾ ਜਗਸੀਰ ਸ਼ਾਇਦ ਕੋਈ ਐਸਾ ਫਰਿਸ਼ਤਾ ਸੀਰੀ ਹੁੰਦਾ ਜੋ ਕੋਈ ਵਿਲੱਖਣ ਕਰਤੱਵ ਕਰਦਾ ਕਿਉਂਕਿ ਇਹ ਨਾਵਲਕਾਰ ਦੀ ਸੋਚਣੀ ਰੇ ਅਧਾਰਤ ਹੈ ਨਾ ਕਿ ਜਗਸੀਰ ਦੇ ਵਿਅੱਕਤੀਗਤ ਪੱਧਰ ਤੇ।

ਇਸ ਤਰ੍ਹਾਂ ਨਾਵਲ ਦੇ ਦੁਖਾਂਤ ਦੇ ਦੋਹਾਂ ਪਹਿਲੂਆਂ ਨੂੰ ਵਾਚਿਆਂ ਸਾਫ਼ ਸਿੱਧ ਹੁੰਦਾ ਹੈ ਕਿ 'ਮੜ੍ਹੀ ਦੇ ਦੀਵੇ' ਦਾ ਦੁਖਾਂਤ ਬਹੁਤਾ ਬਲਵਾਨ ਨਹੀਂ ਹੈ। ਇਸ ਵਿਚ ਬਹੁਤਾ ਕਸੂਰ ਨਾਵਲਕਾਰ ਦਾ ਹੈ ਜੋ 'ਕਿਸੇ ਦੇ ਦੁਖਾਂਤ ਨੂੰ ਨਾ ਸਹਾਰਨ ਵਾਲੇ ਨਾਇਕ ਨੂੰ ਧੂਹ ਘਸੀਟ ਕੇ ਦੁਖਾਂਤ ਦੀ ਜਿੱਲਣ ਵਿਚ ਸੁਟਦਾ ਹੈ।' ਗਲ ਸਭ ਕਰ ਕਰਾ ਕੇ ਕਰਮਾਂ ਤੇ ਆ ਡਿਗਦੀ ਹੈ—

"ਜਿਹੜਿਆਂ ਕੋਲ ਜ਼ਮੀਨੈਂ, ਚੰਗੇ ਘਰ-ਬਾਰ ਐ, ਵਿਆਹੇ ਵਰੇ ਐ, ਬਾਲ-ਬੱਚੇਦਾਰ ਐ, ਉਹਨਾਂ ਸਾਡੇ ਨਾਲੋਂ ਕੁਝ ਚੰਗੇ ਕਰਮ ਕੀਤੇ ਹੁੰਦੇ ਐ ਰੌਣਕ ?"

ਸੋ ਸਾਰੀ ਕਰਮਾਂ ਦੀ ਖੇਡ ਸੀ ਜਿਸ ਦੇ ਅਧਾਰ ਤੇ ਜਗਸੀਰ ਸਾਰੀ ਉਮਰ ਦੁਖ ਭੋਗਦਾ ਰਿਹਾ ਅਤੇ ਇਹਨਾਂ ਕਰਮਾਂ ਨੂੰ ਸੁਧਾਰਨ ਲਈ ਹੱਥ ਪੱਲਾ ਜਗਸੀਰ ਨੇ ਕੋਈ ਮਾਰਿਆ ਨਹੀਂ। ਸੋ ਜਗਸੀਰ ਜਿਨ੍ਹਾਂ ਘੁੰਮਣ ਘੇਰੀਆਂ ਵਿਚ ਫੱਸਿਆ ਹੈ ਉਹਨਾਂ ਦਾ ਬਹੁਤਾ ਜੁਆਬ-ਤਲਬ ਨਾਵਲਕਾਰ ਹੀ ਹੈ ਕਿਉਂਕਿ ਨਾਵਲ ਦੀ ਹਰ ਘਟਨਾ ਘੜੀ ਘੜਾਈ ਲਗਦੀ ਹੈ। ਦੁਖਾਂਤ ਜ਼ਰੂਰ ਹੈ ਤੇ ਦੁਖਾਂਤ ਟੁੰਬਦਾ ਵੀ ਵਧੇਰੇ ਹੈ ਪਰ ਇਹ ਦੁਖਾਂਤ ਹੁੰਦਿਆਂ ਵੀ ਸਾਰਥਕ ਤੇ ਠੋਸਤਾ ਨਹੀਂ ਲਿਆ ਸਕਿਆ।

(ਪੰਜਾਬੀ ਵਿਭਾਗ, ਜੰਮੂ ਯੂਨੀਵਰਸਟੀ, ਜੰਮੂ)

—— —— —

ਸੁਰਜੀਤ ਮੁਹਿੰਦਰ ਸਿੰਘ

## ਸਾਲ ਪੰਚਹੱਤਰ ਦਾ

ਸਾਲ ਪੰਜਹੱਤਰ ਦਾ ਇਸਤਰੀ ਦਾ ਬੋਲ ਬਾਲਾ,
ਸਦੀਆਂ ਦੀ ਅਧੋਗਤੀ, ਪਰ ਚਾਲ ਸਮੇਂ ਦੀ,
ਬਦਲਣ ਤੇ ਆਈ ਏ ।
ਸਾਲ ਪੰਜਹੱਤਰ ਦਾ... ... ।

ਮਨੁੱਖ ਦਾ ਸਾਜਿਆ ਸਮਾਜ, ਮਨੂੰ ਦੇ ਕਾਰਨਾਮੇ,
ਅੱਜ ਨਾਰੀ ਲਈ ਸਹਿ ਜਾਣੇ ਔਖੇ ਨੇ,
ਹੰਭਲਾ ਮਾਰਨ ਲਈ ਵੰਗਾਰ ਏ,
ਸਾਲ ਪੰਜਹੱਤਰ ਦਾ... ... ।

ਬੀਤੇ ਹੋਏ ਸਮੇਂ ਦੀਆਂ ਕੁਝ ਗਿਣੀਆਂ ਚੁਣੀਆਂ,
ਨਾਰਾਂ ਦੇ ਕਰਤੱਵ ਪਰੇਰਣਾਂ ਦੇਣ ਲਈ,
ਇਤਿਹਾਸ ਗਵਾਹੀ ਏ ।
ਸਾਲ ਪੰਜਹੱਤਰ ਦਾ... ... ।

ਅਧਿਕਾਰ ਦੀ ਪੂਰਤੀ ਮੰਗਿਆਂ ਨਹੀਂ ਹੋਣੀ,
ਤਾਕਤ ਹੱਥੋਂ ਛੱਡਣੀ ਮੁਸ਼ਕਲ ਹੀ ਬਾਜ਼ੀ ਏ,
ਇਹਨਾਂ ਭੂਤਰੇ ਹੋਇਆਂ ਲਈ ਡਾਢਾ ਔਖਾ ਏ,
ਸਾਲ ਪੰਜਹੱਤਰ ਦਾ... ... ।

ਸਮਾਜ ਦਾ ਕੋਹੜ ਚਿਰਾਂ ਦਾ ਨਾਸੂਰ,
ਜੜ੍ਹ ਤੋਂ ਕਟਣ ਲਈ ਕੁਝ ਨਸ਼ਤਰ ਘੜ,

ਜਿਹੜੇ ਚੋਭਾਂ ਨਾ ਦੇਣ ਚੀਸ ਨਾ ਪਰ।
ਸਾਲ ਪੰਜਹੱਤਰ ਦਾ... ...।

ਸਾਂਝੇ ਜਤਨਾਂ ਦੀ ਸਮੇਂ ਦੀ ਮੰਗ ਏ,
ਤਾਂ ਕਿ ਪਿੰਡ ਪਿੰਡ ਘਰ ਘਰ ਨਵ-ਚੇਤੰਨਾ ਦੀ
ਇਕ ਲਹਿਰ ਉਠ ਪਏ।
ਸਾਲ ਪੰਜਹੱਤਰ ਦਾ... ...।

ਇਹ ਜਾਗਿਰਤੀ ਦਾ ਸੰਦੇਸ਼ ਕਿਸੇ ਮੁਲਕ ਦੀ,
ਜਾਇਦਾਦ ਜਾਂ ਵਲਗਣ ਅੰਦਰ ਬਝਿਆ ਨਹੀਂ ਹੋਇਆ,
ਸਾਂਝੀ ਉਨਤੀ ਲਈ ਇਕ ਸੁਝਾਓ ਏ,
ਸਾਲ ਪੰਜਹੱਤਰ ਦਾ... ...।

ਹੇ! ਨਵੇਂ ਜੁਗ ਦੀ ਹਰ ਨਾਰ ਆਪਣੀ ਯੋਗਤਾ ਨਾਲ
ਅਗੇ ਨੂੰ ਵੱਧ ਕਿਉਂਕਿ ਇਹ ਮਰਦ ਨਿਜ਼ਾਮ
ਬਦਲਣ ਤੇ ਆਇਆ ਏ।
ਸਾਲ ਪੰਜਹੱਤਰ ਦਾ... ...।

ਤੇਰੇ ਦੇਖਦਿਆਂ ਹਰ ਖੇਤਰ ਵਿਚ ਚੜ੍ਹ ਗਈਆਂ ਨੇ
ਇੰਦਰਾ ਗਾਂਧੀ, ਬੰਡਾਰ ਨਾਇਕਾ, ਗੋਲਡਾ ਮੇਅਰ, ਥੈਚਰ,
ਜਪਾਨੀ ਮਹਿਲਾ ਜੂੰਕੋ ਕਿਥੇ ਦੀਆਂ ਕਿਥੇ?
ਸਾਲ ਪੰਜਹੱਤਰ ਦਾ... ...।

ਸਮਾਜ ਦੇ ਠੇਕੇਦਾਰੋ! ਤੁਸਾਂ ਠੇਕਾ ਨਹੀਂ ਲੈ ਰਖਿਆ
ਘਬਰਾਓ ਨਾ, ਪਰੀਵਰਤਨ ਹੁੰਦਾ ਹੀ ਆਇਆ ਏ
ਇਵੇਂ ਹੀ ਸਮਝ ਲਈਏ।
ਸਾਲ ਪੰਜਹੱਤਰ ਦਾ... ...।

————

# ਅੱਧ-ਪਚੱਦੇ ਲੋਕ

## ਚੰਦਨ ਨੇਗੀ

ਉਹ ਤਖਤੇ ਬਣਾਂਦੈ । ਤਖਤਾ ਜਿਸ 'ਚ ਸਾਰੇ ਆਰਾਮ ਨਾਲ ਸੌਂਦੇ ਨੇ । ਤਖਤੇ, ਜਿਸ 'ਚ ਘੂਕ ਸੁਖ ਦੀ ਨੀਂਦਰ ਆਉਂਦੀ ਏ, ਜਿਸ 'ਚ ਸੁਪਨੇ ਨਹੀਂ ਮੁਰਦਾਨਗੀ ਏ । ਜਿਸ 'ਚ ਕੋਈ ਲੋਕਾਂ ਦੇ ਮੋਢਿਆਂ ਤੇ ਚੜ੍ਹ ਕੇ ਜਾਂਦੈ, ਜਦੋਂ ਸਾਰਿਆਂ ਦੇ ਦਿਲ ਮੌਤ ਦੇ ਹਾੜ ਨਾਲ ਸਹਿਮੇ ਹੁੰਦੇ ਨੇ ਤੇ ਰਾਮ ਨਾਮ ਦੀ ਧੁੰਨ ਨਾਲ ਮੁਰਦੇ ਦੇ ਕੰਨ ਪਵਿਤਰ ਕਰਦੇ ਜਾਈ ਜਾਂਦੇ ਨੇ ਆਖਰੀ ਮੰਜ਼ਿਲ ਵਲ । ਉਹ ਤਖਤੇ ਬਣਾਂਦੈ ਜਿਨ੍ਹਾਂ ਦੀ ਇਕੋ ਤਰ੍ਹਾਂ ਦੀ ਲਕੜ ਹੁੰਦੀ ਏ ਇਕੋ ਤਰ੍ਹਾਂ ਦੇ ਕਿਲ ਤੇ ਉਸ ਦੇ ਕਾਲੇ ਕੋਟ ਦੀ ਇਕ ਜੇਬ ਕਿਲਾਂ ਨਾਲ ਭਰੀ ਹੁੰਦੀ ਏ ਤੇ ਦੂਜੀ 'ਚ ਹਥੌੜੀ । ਗਰਮੀ ਹੋਵੇ ਜਾਂ ਸਰਦੀ, ਕਕਰ ਪਏ ਜਾਂ ਅਗ ਵਰ੍ਹੇ ਉਸ ਦਾ ਪਿਨੀਆਂ ਤੀਕ ਲੰਮਾ ਕੋਟ, ਲੰਮੀ ਫਟੀ ਮੈਲੀ ਕਮੀਜ਼ ਕਾਲਰਾਂ ਤੋਂ ਫਟੀ ਕਫ਼ਾਂ ਤੋਂ ਫਟੀ, ਗਿਟਿਆਂ ਤਕ ਉਚਾ ਪਜਾਮਾ ਤੇ ਪੈਰੀ ਤਰਪੜ । ਉਸ ਦੇ ਪੈਰ ਵੀ ਵਡੇ ਹੱਥ ਵੀ ਵਡੇ ਨੇ, ਕਦ ਪੂਰੇ ਛੇ ਫੁਟ, ਰੰਗ ਵੀ ਕਾਲਾ ਲਿਸ਼ਕਵਾਂ ਹਬਸ਼ੀਆਂ ਵਾਲਾ, ਉਸ ਦੀ ਦਾੜ੍ਹੀ ਵਧੀ ਹੋਈ ਏ ਚਿਟੀ ਚਿਟੀ ਉਭਰੀਆਂ ਸੂਲਾਂ ਵਾਂਗ ਖੜੇ ਖਰਵੇ ਵਾਲ ਤੇ ਉਹ ਤਖਤੇ ਬਣਾਂਦੈ ।

ਮੌਤ ਦਾ ਪਰਛਾਵਾਂ ਉਹ ਮੀਲਾਂ ਤੋਂ ਹੀ ਦੇਖ ਲੈਂਦੈ ਤੇ ਫੇਰ ਉਹ ਨੜੋਏ ਵਾਲੇ ਘਰ ਆਪਣੇ ਆਪ ਹੀ ਪਹੁੰਚ ਜਾਂਦੈ । ਸਾਰੇ ਹੈਰਾਨ ਹੁੰਦੇ ਨੇ, ਨਾ ਕਿਸੇ ਪਤਾ ਦਿਤਾ ਨਾ ਬੁਲਾਇਆ ਫੇਰ ਇਹ ਆਪਣੇ ਆਪ ਕਿੰਝ ਪਹੁੰਚ ਜਾਂਦੈ ਜਿਵੇਂ ਧਰਮਰਾਜ ਵਹੀ ਖਾਤਾ ਬੰਦ ਕਰਨ ਤੋਂ ਪਹਿਲਾਂ ਇਸ ਨੂੰ ਆ ਕੇ ਪਤਾ ਟਿਕਾਣਾ ਸਭ ਦਸ ਜਾਂਦਾ ਹੋਏ ਤੇ ਉਹ ਲੱਭਦਾ ਲੱਭਦਾ ਪਹੁੰਚ ਜਾਂਦੈ ਉਸ ਘਰ ਜਿਥੋਂ ਰੋਣ ਪਿਟਣ ਦੀ ਆਵਾਜ਼, ਕੀਰਨੇ ਵੈਣਾਂ ਨਾਲ ਦਿਲ ਦਹਿਲ ਜਾਂਦੈ । ਆਪਣੇ ਪਰਾਏ ਸਾਰੇ ਰੋਂਦੇ ਨੇ ਅਫ਼ਸੋਸ ਕਰਦੇ ਹਨ ਪਰ ਇਹ ਤਖ਼ਤਾ ਬਣਾਈ ਜਾਂਦੈ, ਮੂੰਹ 'ਚ ਬੁੜ ਬੁੜ ਕਰੀ ਜਾਂਦੈ, "ਰਾਮ ਨਾਮ ਕੀ ਲੂਟ ਹੈ ਲੂਟ ਸਕੇ ਤੋ ਲੂਟ" ਭਾਂਵੇਂ ਆਪ ਉਸ ਨੇ ਇਸ ਲੂਟ ਵਿਚ ਕਦੇ ਉਂਗਲਾਂ ਵੀ ਨਹੀਂ ਛੁਹੀਆਂ । ਤਖ਼ਤਾ ਬਣਾਂਦੇ ਬਣਾਂਦੇ, ਕਿਲ ਠੋਕਦੇ ਠੋਕਦੇ ਉਸ ਨੂੰ ਮਰਨ ਵਾਲੇ ਦਾ ਜਨਮ ਤੋਂ ਮਰਨ ਤਕ, ਹਛਿਆਈਆਂ ਬੁਰਿਆਈਆਂ, ਅਮੀਰੀ ਗ਼ਰੀਬੀ, ਪਾਪੀ

ਦਾਨੀ ਹੋਣ ਦਾ ਸਭ ਪਤਾ ਲਗ ਜਾਂਦੈ। ਲੋਕ ਗਲਾਂ ਕਰੀ ਜਾਂਦੇ, ਆਪਣੇ ਮੋਏ ਹੋਇਆਂ ਨੂੰ ਯਾਦ ਕਰੀ ਜਾਂਦੇ ਨੇ। ਜੇ ਕੋਈ ਜੁਆਨ ਵਿਧਵਾ ਰਹਿ ਜਾਏ ਉਸ ਨੂੰ ਘੂਰ ਘੂਰ ਕੇ ਦੇਖਦੈ ਜਿਵੇਂ ਕਚੇ ਹੀ ਚਬ ਜਾਣਾ ਹੋਏ। ਜੇ ਕੋਈ ਜ਼ਨਾਨੀ ਮਰ ਜਾਏ ਚਾਰ ਕਿਲ ਹੋਰ ਲਗਾ ਕੇ ਤਖ਼ਤਾ ਪਕਾ ਬਣਾਂਦੈ। ਜੇ ਕੋਈ ਜੁਆਨ ਮਰਦ ਹੋਵੇ ਤਾਂ ਜ਼ਰਾ ਮੁਸਕਰਾ ਛਡਦੈ ਬਸ ਤੇ ਜੇ ਅਧਖੜ ਮਰਦ ਹੋਵੇ ਤਾਂ ਇਸ ਦੀਆਂ ਅੱਖਾਂ 'ਚ ਅਥਰੂ ਆ ਜਾਂਦੇ ਨੇ ਮੋਟੇ ਮੋਟੇ ਅਥਰੂ। ਗੰਦੀ ਮੈਲੀ ਕਮੀਜ਼ ਦੀ ਕੰਨੀਂ ਪੁਠੀ ਕਰ ਅਥਰੂ ਪੂੰਝਦੈ, ਨਕ ਸੁਣਕ ਕੇ ਬਾਂਹ ਨਾਲ ਹੀ ਘਸਰ ਛਡਦੈ ਹਥ ਗੰਦੇ ਨਹੀਂ ਕਰਦਾ। ਉਹ ਪਵਿਤਰ ਤਖ਼ਤਾ ਬਣਾਂਦਾ ਹੁੰਦੈ ਉਹਦੇ ਤੇ ਹਡੀਆਂ ਮਾਸ ਨੂੰ ਨੁਹਾ ਧੁਆ ਪਵਿਤਰ ਕਰ, ਨਵੇਂ ਕਪੜਿਆਂ 'ਚ ਸਜਾ ਇਸ ਤਖ਼ਤੇ 'ਚ ਲਿਟਾਇਆ ਜਾਂਦੈ।

ਪਰ ਜਦੋਂ ਕੋਈ ਅਧਖੜ ਔਰਤ ਮਰਦੀ ਏ ਉਹ ਜੋਗੀ ਦਰਵਾਜ਼ੇ ਤਕ ਨਾਲ ਜਾਂਦੈ। ਤਿੰਨ ਤਿੰਨ ਘੰਟੇ ਬੈਠ ਆਪਣੀਆਂ ਅੱਖਾਂ ਨਾਲ ਸੜਦੀ ਨੂੰ ਦੇਖਦੈ ਰਹਿੰਦੈ ਅੱਖ ਵੀ ਨਹੀਂ ਝਪਕਦਾ 'ਮਤੇ ਹੁਣੇ ਨਿਕਲ ਹੀ ਨਾ ਆਏ' ਤੇ ਜਦੋਂ ਉਹ ਅੱਧ-ਪਚੱਦੀ ਸੜ ਜਾਂਦੀ ਏ ਤਾਂ ਹੱਥ ਉਤੇ ਹੱਥ ਮਾਰ ਇਕ ਗੜਾਕਾ ਮਾਰਦੈ, ਦੋਨੋਂ ਹੱਥਾਂ ਨਾਲ ਢਿਡ ਪਕੜ ਜ਼ੋਰ ਜ਼ੋਰ ਦੀ ਹਸਦੈ "ਮਰ ਗਈ...ਹੋ...ਹੋ ਸੜ ਗਈ...ਹੁਣ ਕਿਥੋਂ ਆਏਗੀ... ਮਰ ਗਈ।" ਤੇ ਫੇਰ ਉਹਦੋਂ ਉਹ ਤਵੀ 'ਚ ਨਹਾਉਂਦੈ। ਘੰਟਿਆਂ ਬਧੀ ਪਾਣੀ 'ਚ ਡੁਬਕੀਆਂ ਮਾਰਦਾ, ਖੁਸ਼ ਖੁਸ਼ ਪਾਣੀ ਉਛਾਲਦਾ ਨਹਾਉਂਦਾ ਰਹਿੰਦੈ। ਉਹਦੋਂ ਉਹ ਬਾਵੇ ਕਾਲੀ ਮਾਤਾ ਦੇ ਮੰਦਰ ਵਲ ਹਜ਼ਾਰ ਵਾਰ ਮਥੇ ਟੇਕਦੈ, ਨਮਸਕਾਰ ਕਰਦੈ, ਹੱਥ ਜੋੜ ਖੜਾ ਰਹਿੰਦੈ ਬੁੜ ਬੁੜ ਕੁਝ ਬੋਲਦਾ ਜਾਂਦੈ।

ਵੈਸੇ ਜਦੋਂ ਵੀ ਤਖ਼ਤਾ ਬਣ ਜਾਂਦੈ ਇਕ ਮਿੰਟ ਵੀ ਰੁਕਣਾ ਇਸ ਦੇ ਵਸ ਦਾ ਨਹੀਂ ਫੇਰ ਇਸ ਨੂੰ ਪੈਸੇ ਚਾਹੀਦੇ ਨੇ, ਪੈਸੇ ਨਾ ਜ਼ਿਆਦਾ ਮੰਗਦੈ ਨਾ ਘਟ ਲੈਂਦੈ ਤੇ ਮੁਠ ਬੰਦ ਕਰ ਸਿਧਾ ਦੌੜਦਾ ਹੈ ਤਵੀ ਦੇ ਪੁਲ ਕੋਲ ਜਾਂ ਅੰਬ ਫਲੇ ਜਿਥੇ ਦੇਸੀ ਸ਼ਰਾਬ ਦੇ ਠੇਕਿਆਂ ਉਤੇ ਜੰਮੀ ਲਾਈਨ ਹੁੰਦੀ ਏ ਪਰ ਇਹ ਸਿਧਾ ਬਾਰੀ ਕੋਲ ਸਭ ਤੋਂ ਅਗੇ ਜਾ ਖਲੋਂਦਾ ਹੈ। ਸਾਰੇ ਸ਼ਰਾਬੀ ਹੁੰਦੇ ਨ, ਸਾਰਿਆਂ ਨੂੰ ਕਾਹਲ ਹੁੰਦੀ ਏ ਪਰ ਇਸ ਨੂੰ ਕਦੇ ਕੋਈ ਕੁਝ ਨਹੀਂ ਕਹਿੰਦਾ। ਇਹ ਤਾਂ ਇਸ ਦੀ ਕਿਸਮਤ ਹੀ ਹੈ ਕਿ ਤਖ਼ਤਾ ਕਿਹੜੇ ਪਾਸੇ ਬਨਾਉਣ ਜਾਣਾਂ ਪੈਂਦੈ। ਬੋਤਲ ਤੇ ਪਕੌੜੇ, ਜਾਂ ਜਿੰਨੀ ਵੀ ਪੀਤੀ ਹੋਏ ਇਸ ਦੇ ਕਦਮ ਠੇਕੇ ਤੋਂ ਓਜਰੀ ਵਾਲੇ ਭਾਈ ਦੇ ਪਤੀਲੇ ਤਕ ਗਿਣੇ ਹੋਏ ਨੇ ਆਪੇ ਹੀ ਉਥੇ ਆ ਕੇ ਬੈਠ ਜਾਂਦੈ। ਹੋਰ ਇਸ ਨੂੰ ਨਾ ਖਾਣ ਦੀ ਫ਼ਿਕਰ ਏ ਨਾ ਲਾਣ ਦੀ, ਨਾ ਤਨ ਦੀ ਨਾ ਪੇਟ ਦੀ ਬਸ ਸ਼ਰਾਬ...ਸੰਧੂਰੀ ਬੋਤਲ...ਸ਼ਰਾਬ। ਕਈ ਵਾਰੀ ਦਿਨ 'ਚ ਦੋ ਦੋ ਤਖ਼ਤੇ ਵੀ ਬਣਦੇ ਨੇ ਉਹਦੋਂ ਇਸ ਦੀ ਹੋਰ ਈਦ ਹੋ ਜਾਂਦੀ ਹੈ। ਕਦੇ ਕਦੇ ਦੋ ਚਾਰ ਦਿਨ ਐਵੇਂ ਨੇ ਤਾਂ ਫਾਕੇ... ਭੁਖ... ਤੇ ਫੇਰ "ਭੈਣ ਚੋ... ਸਾਰੇ ਸ਼ਹਿਰ 'ਚ ਕੋਈ ਮਰਦਾ ਹੀ ਨਹੀਂ"। ਜਿੰਨੇ ਤਗਤੇ ਬਣਦੇ ਨੇ ਉਨੇ ਹੀ ਠੇਕੇ ਦੇ ਚਕਰ ਜਿਵੇਂ ਇਸ ਦਾ ਪੇਟ ਕੋਈ ਡਰਮ ਏ ਜੋ ਸ਼ਰਾਬ ਉਧੇਲੀ ਜਾਉ ਭਰਦਾ ਹੀ ਨਹੀਂ। ਕਦੇ ਕਦੇ ਬਹੁਤ ਪੀ ਲੈਂਦਾ ਹੈ ਤਾਂ ਬੜੀ ਮਿਠੀ ਤੇ ਸੁਰੀਲੀ ਅਵਾਜ਼ 'ਚ ਗਾਂਦਾ ਹੈ "ਰਾਮ ਨਾਮ ਕੀ ਲੂਟ ਹੈ ਲੂਟ ਸਕੇ ਤੋ ਲੂਟ" ਸੜਕਾਂ ਤੇ ਲੰਘਦਾ ਪਿਛੇ ਮਥੇ ਟੇਕਦੈ। ਬਚੇ ਕਈ ਵਾਰੀ ਪਿਛੇ ਪੈ ਜਾਂਦੇ ਨੇ ਗਾਲਾਂ ਕਢਦੈ, ਕਦੇ ਟੈਂਪੋ ਟੈਕਸੀ ਥਲੇ ਆਉਣ ਲਗਦੈ ਤਾਂ ਡਰਾਈਵਰ ਥਲੇ ਉਤਰ ਕੇ ਦੋ ਚਾਰ ਗਰਮ ਗਰਮ ਥਪੜ ਵੀ ਜੜ ਦੇਂਦੈ "ਫੇਰ ਕਹਿੰਦੇ ਨੇ ਡਰਾ-ਈਵਰ ਅੰਨਾਂ ਸੀ" ਮਰਦਾਂ ਕੋਲੋਂ ਚੁਪ ਚਾਪ ਲੰਘ ਜਾਂਦੈ। ਕੋਝੀਆਂ ਔਰਤਾਂ ਨੂੰ ਮਥੇ ਟੇਕਦੈ "ਜਾਉ ਭੈਣੋ ਜਾਉ ਬੀਬੀਉ ਆਪਣਾਂ ਕੰਮ ਕਰੋ" ਤੇ ਸੋਹਣੀਆਂ ਔਰਤਾਂ ਨੂੰ ਕਦੇ ਕਦੇ ਪਥਰ ਮਾਰਨ ਲਗਦੈ ਕਦੇ ਕਿਸੇ ਦੀ ਪਿਠ 'ਚ ਧੜਾਮ ਕਰਦੀ ਸੋਟੀ ਮਾਰਦੈ" "ਤੂੰ ਸੋਹਣੀ ਏ ਨਾ ਮੈਂ ਤੇਰਾ ਸੋਹਣ

ਕਢਨਾਂ" ਤੇ ਉਹ ਵਿਚਾਰੀ ਹੱਕੀ ਬੱਕੀ ਹੋ ਸ਼ਰਮਿੰਦੀ ਜਿਹੀ ਹੋ ਚਲੀ ਜਾਂਦੀ ਹੈ ਮਾਵਾਂ ਆਪਣੇ ਬੱਚਿਆਂ ਤੇ ਇਸ ਦਾ ਪ੍ਰਛਾਵਾਂ ਨਹੀਂ ਪੈਣ ਦੇਂਦੀਆਂ। ਇਸ ਨੂੰ ਦੇਖਦੇ ਹੀ ਸੱਸਾਂ ਆਪਣੀਆਂ ਸੱਜ ਵਿਆਇਆਂ ਨੂੰਹਾਂ ਨੂੰ ਇਕ ਪਾਸੇ ਕਰ ਲੈਂਦੀਆਂ ਨੇ। ਲੋਕ ਉਸ ਨੂੰ ਮਨਹੂਸ ਕਹਿੰਦੇ ਨੇ, ਘਰੋਂ ਨਿਕਲਦੇ ਜੇ ਅਗੋਂ ਮਿਲ ਜਾਏ ਤਾਂ ਬੁੜ ਬੁੜ ਕਰ ਵਾਪਸ ਘਰ ਟੁਰ ਜਾਂਦੇ ਨੇ ਆਪੋ ਆਪਣੇ ਘਰ ਇਸ ਦੇ ਅਗੋਂ ਮਿਲਣ ਨਾਲ ਬਦਸ਼ਗਨ ਹੋ ਜਾਂਦੈ, ਇਹ ਮਨਹੂਸ ਏ ... ਕੋਈ ਕੰਮ ਨਹੀਂ ਸੰਵਰਦਾ, ਬੁਰੀ ਖ਼ਬਰ ਮਿਲਦੀ ਏ ਹਮੇਸ਼ਾਂ।

ਉਹ ਰਾਤੀਂ ਵੀ ਘੁਮਦੈ ਦਿਨੇਂ ਵੀ ਘੁਮਦੈ ਪਤਾ ਨਹੀਂ ਥਕਦਾ ਵੀ ਨਹੀਂ ? ਜਾਂ ਘਰ ਘਰ ਮੌਤ ਦੀਆਂ ਸੂਹਾਂ ਲੈਂਦੈ ਕਿਹੜਾ ਦਰਵਾਜ਼ਾ ਠਕੋਰਦੀ ਪਈ ਏ। ਅੱਧੀ ਅੱਧੀ ਰਾਤੀਂ ਉਹ ਗਾਂਉਂਦੈ ਤਾਂ ਸੌਣ ਵਾਲਿਆਂ ਦੀ ਜਾਗ ਖੁਲ ਜਾਂਦੀ ਏ। ਉਹ ਹੀਰ ਗਾਉਂਦੈ ਉਚੀ ਹੇਕ ਨਾਲ ਸੁਰੀਲੀ ਅਵਾਜ਼ ਨਾਲ। ਉਹ ਮਿਰਜ਼ਾ ਗਾਂਉਂਦੈ "ਭੱਠ ਰੰਨਾਂ ਦੀ ਦੋਸਤੀ.........ਹਸ ਹਸ ਹਸ ਲਾਂਦੀਆਂ ਯਾਰੀਆਂ" ਜ਼ੋਰ ਜ਼ੋਰ ਨਾਲ ਗਾਂਉਂਦੈ 'ਰੋ ਕੇ ਦੇਂਦੀਆਂ ਦਸ' ਗਾ ਕੇ ਖਿੜ ਖਿੜਾ ਕੇ ਹਸਦੈ। ਉਸ ਨੂੰ ਕੋਈ ਬੁਲਾਂਦਾ ਨਹੀਂ, ਉਸ ਨਾਲ ਕੋਈ ਗਲ ਨਹੀਂ ਕਰਦਾ ਉਹ ਮਨਹੂਸ ਏ ਮਨਹੂਸ।

ਜਿਨਾਂ ਜ਼ਿਆਦਾ ਲੋਕ ਉਸ ਨੂੰ ਮਨਹੂਸ ਸਮਝਦੇ ਨੇ ਉਨੀ ਇਸ ਦੀ ਦੀਵਾਲੀ ਹੋ ਜਾਂਦੀ ਏ, ਈਦ ਹੋ ਜਾਂਦੀ ਏ। ਉਹ ਵਿਆਹਾਂ ਤੇ ਵੀ ਪੁਜ ਜਾਂਦੈ ਪਤਾ ਨਹੀਂ ਕਿਥੋਂ ਟਪਕ ਪੈਂਦਾ। ਘੋੜੀ ਚੜ੍ਹਦੇ ਲਾੜੇ ਦੀ ਮਾਂ ਦਾ ਇਸ ਨੂੰ ਦੇਖ ਰੰਗ ਭੁਸਲਾ ਪੈ ਜਾਂਦਾ। ਝਟ ਇਸ ਦੀ ਤਲੀ ਦੋ ਪੈਸੇ ਰਖ ਇਸ ਨੂੰ ਦਫ਼ਾ ਦਫ਼ਾ ਕਰਦੀ ਉਸ ਦੇ ਪੁਤਰ ਦੀ ਘੋੜੀ ਨੂੰ ਇਸ ਦਾ ਮਨਹੂਸ ਦਾ ਸ਼ਗਨ ? ਵਾਹਿਗੁਰੂ ਸੁਖ ਰਖੇ ਤੇ ਆਪਣੇ ਆਪ ਅਰਦਾਸ ਲਈ ਉਸ ਦੇ ਹੱਥ ਜੁੜ ਜਾਂਦੇ ਹਨ। ਪਰ ਮਨਹੂਸ ਸਿਧਾ ਆਪਣੇ ਟਿਕਾਣੇ ਵਲ ਦੌੜਦੈ। ਕੁੜੀ ਵਿਆਹ 'ਚ ਡੋਲੀ ਵੇਲੇ ਪਹੁੰਚ ਜਾਂਦੈ, ਸਾਰਿਆਂ ਦੇ ਦਿਲ ਤ੍ਰਾਹ ਜਾਂਦੇ ਹਨ ਪਰ ਉਸ ਨੂੰ ਕੀ ?

ਮਨਹੂਸ ਦੇ ਜਿਸਮ 'ਚੋਂ ਅਜੀਬ ਤਰ੍ਹਾਂ ਦੀ ਗੰਦੀ ਬੂ ਆਂਦੀ ਏ, ਭੇਡਾਂ, ਬਕਰੀਆਂ ਜਿਹੀ ? ਨਹੀਂ, ਪਾਂ ਪਏ ਕੁਤੇ ਜਿਹੀ ? ਨਹੀਂ। ਪਤਾ ਨਹੀਂ ਕਿਹੋ ਜਿਹੀ ਪਰ ਕੋਲੋਂ ਲੰਘੇ ਹੋਏ ਦੀ ਬੂ ਸਾਰਾ ਦਿਨ ਨੱਕ 'ਚੋਂ ਨਹੀਂ ਨਿਕਲਦੀ।

ਅਗਲੇ ਚੌਂਕ 'ਚ ਹਮੇਸ਼ਾਂ ਮੁੰਡਿਆਂ ਦੀ ਭੀੜ ਲਗੀ ਰਹਿੰਦੀ ਹੈ। ਕੋਈ ਟੋਲੀਆਂ ਬਣਾ ਗਪਾਂ ਮਾਰਦੇ ਕੁੜੀਆਂ ਦੇਖਦੇ, ਤਰ੍ਹਾਂ ਤਰ੍ਹਾਂ ਦੇ ਫਿਕਰੇ ਕਸਦੇ ਤੇ ਕੋਈ ਸਾਹਮਣੇ ਚਾਹ ਦੀ ਹੱਟੀ ਝੁਰਮਟ ਬਣਾ ਬੈਠੇ ਰਹਿੰਦੇ। ਇਹ ਚੁਰਾਹਿਆ ਵੀ ਤਾਂ ਬਹੁਤ ਵਡਾ ਹੈ ਤੇ ਇਸ ਦੀਆਂ ਚੌ ਸੜਕਾਂ ਨੂੰ ਜੋੜਦਾ ਇਕ ਵਹੁਤ ਵਡਾ ਲਾਲ ਮਕਾਨ ਏ, ਮਕਾਨ ਕੀ ਬੜੀ ਵਡੀ ਹਵੇਲੀ ਏ। ਕਈ ਵਾਰੀ ਉਥੇ ਖਲੋ ਕੇ ਇਹ ਮਨਹੂਸ ਗਾਲਾਂ ਕਢਦੈ, ਮੋਟੇ ਮੋਟੇ ਫਕੜ ਤੋਲਦੈ। ਮੁੰਡੇ ਹਸਦੇ, ਮਸ਼ਕਰੀਆਂ ਕਰਦੇ, ਠਠੇ ਕਰਦੇ।

ਇਸ ਲਾਲ ਹਵੇਲੀ 'ਚ ਇਕ ਜ਼ਨਾਨੀਂ ਰਹਿੰਦੀ ਏ। ਅਧਖੜ ਜਿਹੀ, ਮਧਰੀ ਜਿਹੀ, ਗੋਰੀ ਨਿਛੋਹ। ਸੁਨਹਿਰੀ ਫ਼ਰੇਮ ਦੀ ਐਨਕ ਪਿਛੇ ਮੋਟੀਆਂ ਮੋਟੀਆਂ ਅੱਖਾਂ, ਚਮਕਦੀਆਂ ਅੱਖਾਂ, ਭਰੇ ਭਰਾਏ ਹੋਂਠ, ਪਤਲਾ ਘੜਿਆ ਨੱਕ, ਉਹ ਹਾਲਾਂ ਵੀ ਸੋਹਣੀ ਏ, ਬਹੁਤ ਸੋਹਣੀ ਸੁਖਮ ਨੈਣਾਂ ਵਾਲੀ ਉਸ ਔਰਤ ਦੇ ਮੁਖੜੇ ਤੋਂ ਜਲਾਲ ਟਪਕਦੈ। ਲੰਮੇ ਲੰਮੇ ਵਾਲ ਕੁਝ ਚਿਟੇ ਹੋ ਗਏ ਨੇ। ਪਰ ਇਹ ਗੂੜੇ ਰੰਗਾਂ ਦੀਆਂ ਸਾੜੀਆਂ 'ਚ ਹਰ ਵੇਲੇ ਸਜੀ ਸਜਾਈ ਰਹਿੰਦੀ ਹੈ, ਨਾਲ

ਕੇਸਰੀ, ਗੁਲਾਨਾਰੀ ਰੰਗਾਂ 'ਚ ਆਪਣੇ ਚਿਹਰੇ ਦੀਆਂ ਸਲੇਟੀ ਸਲੇਟੀ ਲਕੀਰਾਂ ਲੁਕਾਉਂਣ ਦੀ ਕੋਸ਼ਿਸ਼ ਕਰਦੀ, ਰੋਜ਼ ਰਾਮਨਗਰ ਸੈਰ ਕਰਨ ਜਾਂਦੀ ਹੈ। ਇਸ ਦੀ ਚਾਲ ਵਿਚ ਹਾਲੀਂ ਵੀ ਮਟਕ ਏ, ਢਾਲ 'ਚ ਹੁਲਾਰੇ ਤੇ ਉਹ ਆਦਮੀ ਜਿਹੜਾ ਇਸ ਦੇ ਨਾਲ ਹੁੰਦੈ, ਜਿਸ ਦੀ ਬਾਂਹ 'ਚ ਬਾਂਹ ਪਾਈ ਇਹ ਪਿਕਚਰ ਵੀ ਜਾਂਦੀ ਏ, ਜਿਸ ਦੇ ਨਾਲ ਹੁੰਦਿਆਂ ਦੂਨੀਆਂ ਦੀ ਨਜ਼ਰਾਂ ਤੋਂ ਆਪਣੀਆਂ ਅਖਾਂ ਬੰਦ ਕਰ ਲੈਂਦੀ ਏ। ਜਿਸ ਦੀਆਂ ਗਲਾਂ ਇਸ ਨੂੰ ਖਿੜ ਖਿੜਾ ਕੇ ਹਸਾਂਦੀਆਂ ਨੇ, ਉਸ ਆਦਮੀ ਦੇ ਵਾਲ ਕਾਲੇ ਨੇ ਕੋਈ ਕੋਈ ਸਫੇਦ ਵਾਲ ਦੂਰ ਦੂਰ ਦਿਸਦੈ। ਕਹਿੰਦੇ ਨੇ ਇਹ ਇਸ ਜ਼ਨਾਨੀ ਦਾ ਆਦਮੀ ਨਹੀਂ । ਇਸ ਦਾ ਆਦਮੀਂ ਇੰਨਜੀਨੀਅਰ ਸੀ...ਬੜਾ ਲਾਇਕ... ਬੜਾ ਚੰਗਾ......।

ਦਸਦੇ ਨੇ ਪੂਰੇ ਪੈਂਤੀ ਸਾਲ ਹੋ ਗਏ ਨੇ ਇਸ ਜ਼ਨਾਨੀ ਦਾ ਵਿਆਹ ਹੋਇਆਂ । ਉਹਦੋਂ ਇਸ ਦਾ ਘਰ ਵਾਲਾ ਨਵਾਂ ਨਵਾਂ ਇੰਨਜੀਨੀਅਰ ਬਣਿਆ ਸੀ। ਫੇਰ ਉਸ ਇਕ ਵਡਾ ਪੁਲ ਬਣਾ-ਇਆ ਜਿਸ ਨੂੰ ਬਣਾਉਣਾ ਕੋਈ ਆਸਾਨ ਕੰਮ ਨਹੀਂ ਸੀ । ਦਰਿਆ ਦਾ ਪਾਣੀ ਰੋਹੜੂ ਹੋਣ ਕਾਰਨ ਬੜੀ ਮੁਸ਼ਕਿਲ ਸੀ, ਪਰ ਉਹ ਕਾਮਯਾਬ ਹੋ ਗਿਆ । ਅੰਗਰੇਜ਼ ਸਰਕਾਰ ਨੇ ਪੂਰੇ ਦਸ ਹਜ਼ਾਰ ਇਨਾਮ ਦਿਤਾ ਸੀ ਤੇ ਦਸ ਹਜ਼ਾਰ ਨਾਲ ਉਸ ਇਹ ਲਾਲ ਹਵੇਲੀ ਬਣਾਈ ਸੀ । ਉਹ ਸ਼ੀਸ਼ਿਆਂ ਵਾਲਾ ਕਮਰਾ ਜਿਸ 'ਚ ਉਸ ਦੀ ਬੀਵੀ ਹੁਣ ਸੌਂਦੀ ਏ, ਚਾਰੇ ਕੰਧਾਂ ਸ਼ੀਸ਼ਿਆਂ ਦੀਆਂ ਬਣੀਆਂ ਨੇ, ਕੰਧ ਵੀ ਸ਼ੀਸ਼ੇ ਦੀ, ਫਰਸ਼ ਵੀ ਸ਼ੀਸ਼ੇ ਦਾ, ਉਸ ਬੜੇ ਚਾਹ ਤੇ ਮਲਾਰਾਂ ਨਾਲ ਬਣਾ-ਇਆ ਸੀ। ਉਹ ਦੋਨੋਂ ਹੱਥਾਂ ਉਤੇ ਉਸ ਹੁਸਨਪਰੀ ਨੂੰ ਚੁੱਕ ਕੇ ਆਪਣੇ ਪਲੰਘ ਤੇ ਲੈ ਜਾਂਦਾਂ ਸੀ... ਫੇਰ ਉਹ ਇਕ ਛੋਟੇ ਜਿਹੇ ਲਾਲ ਦਾ ਪਿਉ ਬਣ ਗਿਆ। ਉਹ ਫੁਲਾ ਨਹੀਂ ਸੀ ਸਮਾ-ਉਂਦਾ। ਫੇਰ ਉਸ ਦੀ ਲਦਾਖ ਬਦਲੀ ਹੋ ਗਈ ਤੇ ਉਹ ਦੋ ਸਾਲ ਘਰ ਨਾ ਪਰਤਿਆ । ਉਸ ਦੇ ਪਿਛੋਂ ਉਸ ਦੀ ਬੀਵੀ ਦਾ ਇਕ ਹੋਰ ਪੁਤੱਰ ਜੰਮਿਆ...ਕਹਿੰਦੇ ਨੇ ਬਚੇ ਦੀ ਸ਼ਕਲ ਉਸ ਦੀ ਬੀਵੀ ਦੇ ਮਾਮੇ ਨਾਲ ਮਿਲਦੀ ਸੀ...ਫੇਰ ਇਕ ਹੋਰ...ਇਕ ਹੋਰ... ਇੰਨਜੀਨੀਅਰ ਦੇ ਆਪਣੇ ਸੱਕੇ ਭਰਾ ਦਾ... ਉਸ ਆਪਣੇ ਨਾਂ ਦੇ ਜੰਮੇ ਆਪਣੀ ਬੀਵੀ ਦੇ ਪੰਜੇ ਪੁੱਤਰ ਛਾਤੀ ਨਾਲ ਲਗਾਏ ਫੇਰ ਵੀ ਜਦੋਂ ਵੀ ਘਰ ਹੁੰਦਾ ਆਪਣੀ ਰਾਣੀ ਨੂੰ ਸ਼ੀਸ਼ਿਆਂ ਵਾਲੇ ਕਮਰੇ 'ਚ ਆਪਣੇ ਪਲੰਘ ਤੇ ਚੁਕ ਕੇ ਲੈ ਜਾਂਦਾ ਰਿਹਾ...ਪਰ ਉਹ ਚੁੱਪ ਚੁੱਪ ਰਹਿਣ ਲਗਾ... ਚੁੱਪ ਚੁੱਪ ਗੁੰਮ ਸੁੰਮ ।

ਹੁਣ ਉਸ ਨੂੰ ਆਪਣੇ ਪਲੰਘ ਤੋਂ ਆਪਣੇ ਛੋਟੇ ਭਰਾ ਦੇ ਪਸੀਨੇ ਦੀ ਬੂ ਆਉਂਦੀ ਉਹ ਭੌਂਖਲਾ ਉਠਦਾ, ਕਦੇ ਕੋਠੇ ਚਲਾ ਜਾਂਦਾ, ਕਦੇ ਮਾਂ ਕੋਲ ਪੈ ਰਹਿੰਦਾ...ਕਦੇ ਬਚਿਆਂ ਕੋਲ... ਕਦੇ ਦਫਤਰ...ਉਹ ਹੁਸੜਨ ਜਿਹਾ ਲਗ ਪਿਆ...ਕਦੇ ਫੇਰ ਟਰਾਂਸਫਰ ਕਰਾ ਲੈਂਦਾ... ਉਸ ਨੂੰ ਘਰ ਖਾਣ ਨੂੰ ਪੈਂਦਾ...ਉਹ ਬਾਹਰ ਬਾਹਰ ਰਹਿਣ ਲਗਾ। ਕਦੇ ਕਦੇ ਉਸ ਦਾ ਜੀ ਕਰਦਾ ਇਹਨਾਂ ਬਚਿਆਂ ਨੂੰ ਵਢ ਸੁਟੇ...ਇਸ ਗੋਰੀ ਜ਼ਨਾਨੀ ਦਾ ਕਲੇਜਾ ਕਢ ਕੇ ਖਾ ਜਾਏ ਤੇ ਆਪਣੀ ਹੱਥੀਂ ਇਕ ਤਖਤਾ ਬਣਾ ਕੇ ਇੰਨਾ ਦੇ ਰੋਹੜੂ ਡੂੰਘੇ ਪਾਣੀ 'ਚ ਡਬੋ ਦੇਵੇ। ਉਹ ਨੌਕਰੀ ਤੋਂ ਗੈਰ ਹਾਜ਼ਰ ਰਹਿਣ ਲਗਾ, ਉਹ ਸੜਕਾਂ ਗਾਹੁਣ ਲਗਾ। ਸਾਰਾ ਸਾਰਾ ਦਿਨ, ਸਾਰੀ ਸਾਰੀ ਰਾਤ ਘਰ ਨਾ ਵੜਦਾ। ਉਸ ਨੂੰ ਨੌਕਰੀ ਤੋਂ ਜ਼ੁਆਬ ਮਿਲਿਆ, ਲੋਕ ਉਸ ਨੂੰ ਪਾਗਲ ਕਹਿਣ ਲਗ ਪਏ। ਹਾਂ ਉਹ ਪਾਗ਼ਲ ਹੋ ਗਿਆ ਆਪਣੇ ਛੋਟ ਭਰਾ ... ਜਿਸ ਨੂੰ ਉਸ ਪੁਤਰਾਂ ਵਾਂਗ ਪਾਲਿਆ ਸੀ, ਪੜਇਆ ਸੀ, ਪਿਉ ਦੇ ਮਰਨ ਤੋਂ ਬਾਅਦ ਸਾਰੇ ਫ਼ਰਜ਼ ਨਿਭਾਏ ਸਨ...ਉਸ ਨੇ ਇਕ ਦਿਨ ਆਪਣੇ ਵਡੇ ਭਰਾ ਨੂੰ ਖੂਬ ਕੁਟਿਆ, ਸੋਟੀਆਂ ਨਾਲ ਤੇ ਉਹ ਮਾਰ ਖਾਂਦਾ ਰਿਹਾ ਪਿੱਠ ਤੇ, ਮੋਂਡਿਆਂ

ਤੇ ਸਿਰ ਵਿਚ। ਉਹ ਘਰੋਂ ਨਿਕਲ ਗਿਆ ਬਾਹਰ ਸੜਕਾਂ ਤੇ...ਗਲੀਆਂ 'ਚ, ਬਜ਼ਾਰਾਂ 'ਚ। ਹੁਣ ਉਹ ਗਾਲਾਂ ਕਢਣ ਲਗਾ, ਪੱਥਰ ਮਾਰਨ ਲਗਾ। ਲਾਲ ਹਵੇਲੀ ਦੀਆਂ ਬਾਰੀਆਂ ਦੇ ਸਾਰੇ ਸ਼ੀਸ਼ੇ ਇਸ ਪੱਥਰ ਮਾਰ ਮਾਰ ਤੋੜ ਛਡੇ। ਉਸ ਦੀ ਬੀਵੀ ਦੇ ਦੋ ਹੋਰ ਪੁੱਤਰ ਜੰਮੇ। ਉਹ ਪੰਜਾਂ ਪੁਤਰਾਂ ਦੀ ਮਾਂ ਬਣ ਗਈ ਤੇ ਉਸ ਦਾ ਆਪਣਾ ਇਕੋ ਪੁੱਤਰ ਸੀ।

ਲਾਲ ਹਵੇਲੀ ਸਾਹਮਣੇ ਕਿੰਨੀ ਦੇਰ ਬੈਠਾ ਦੇਖਦਾ ਰਹਿੰਦੈ। ਦਰਵਾਜ਼ਾ ਖੁਲਦੈ, ਬੰਦ ਹੁੰਦੈ, ਮੁੰਡੇ ਨਿਕਲਦੇ, ਅੰਦਰ ਜਾਂਦੇ। ਉਹ ਸੋਹਣੀ ਜ਼ਨਾਨੀ ਇਸ ਦੇ ਸਾਹਮਣੇ ਸੈਰ ਕਰਨ ਜਾਂਦੀ ਏ। ਹੁਣ ਇਹ ਗਾਲਾਂ ਕਢ ਕਢ ਕੇ ਥਕ ਜਿਹਾ ਗਿਆ ਲਗਦੈ। ਗਲੀ ਗਲੀ ਫਿਰਦਾ ਫੇਰ ਲਾਲ ਹਵੇਲੀ ਦੇ ਕੋਲ ਆ ਜਾਂਦਾ..........ਸ਼ਾਇਦ ਉਸ ਅਧਖੜ ਔਰਤ ਦਾ ਤਖਤਾ ਬਨਾਉਂਣਾਂ ਪੈ ਜਾਏ...........ਤੇ ਕਲ ਸੜਕ ਤੇ ਜਾਂਦੇ ਉਸ ਮਨਹੂਸ ਨੇ ਉਸ ਅਧਖੜ ਸੋਹਣੀ ਜ਼ਨਾਨੀ ਦੇ ਲੱਕ 'ਚ ਕਸ ਕੇ ਸੋਟੀ ਮਾਰੀ। ਉਸ ਇਕ ਚੀਕ ਮਾਰੀ ਤੇ ਉਸ ਦੇ ਨਾਲ ਦੇ ਆਦਮੀ ਨੇ ਮਨਹੂਸ ਨੂੰ ਚੌਂਕ ਵਿਚ ਖੂਬ ਕੁਟਿਆ।

ਲੋਕ ਇਕਠੇ ਹੋ ਗਏ.........। ਪਤਾ ਲਗਿਆ ਇਹ ਸੋਹਣੀ ਜ਼ਨਾਨੀ ਮਨਹੂਸ ਦੀ ਏ......... ਜਿਸ ਨੂੰ ਇਹ ਡੋਲੀ 'ਚ ਲਿਆਇਆ ਸੀ। ਜਿਸ ਦਾ ਤਖਤਾ ਬਨਾਉਣ ਲਈ ਇਸ ਦੀਆਂ ਉਂਗਲਾਂ, ਕਿਲ, ਹਥੌੜੀ ਬੇਚੈਨ ਏ ... ... ...।

(ਗੁਰੂ ਨਾਨਕ ਮਾਰਗ, ਜੰਮੂ)

———

ਜੈਦੇਵ ਸਿੰਘ 'ਦੱਤ'

# ਗ਼ਜ਼ਲ

ਕੋਈ ਹਾਲਤ ਤੇ ਬਣੇ, ਪਰ ਐਸੀ ਹਾਲਤ ਨਾ ਬਣ,
ਪਿਆਰ ਜੇ ਹੋ ਜਾਏ ਤਾਂ, ਫਿਰ ਪਿਆਰ ਨਫ਼ਰਤ ਨਾ ਬਣੇ ।

ਇਸ਼ਕ ਰੱਬੀ ਨੂਰ ਹੈ, ਜਾਂ ਆਪ ਹੈ ਸੂਰਤ ਖ਼ੁਦਾ,
ਇਸ਼ਕ ਹੈ ਜੋ ਇਸ਼ਕ ਲਈ, ਕੋਈ ਤੁਹਮਤ ਨਾ ਬਣੇ ।

ਕੁਝ ਨਹੀਂ ਕੋਈ ਕਾਸ਼ੀ ਕਾਅਬਾ, ਬੁੱਤ ਜਾਂ ਪੂਜਾ ਨਮਾਜ਼,
ਦਿਲ ਤੇ ਤੇਰੀ ਹਸਤੀ ਦੀ, ਪਾਕ ਸੂਰਤ ਨਾ ਬਣੇ ।

ਮੌਤ ਮਿਲ ਜਾਏ ਜਾਂ ਆਸ਼ਕ, ਮਿਟ ਕੇ ਸੱਜੀ ਹੋ ਰਹੇ,
ਪਰ ਕੋਈ ਉਮੀਦ ਦਿਲ ਦੀ, ਮਿਟ ਕੇ ਹਸਰਤ ਨਾ ਬਣੇ ।

ਜੇ ਮਨੁਖਤਾ ਦਾ ਇਕ ਜ਼ਰਾ, ਈਮਾਨ ਦੀ ਦੌਲਤ ਬਣੇ,
ਹੋ ਕੇ ਸੋਣੇ ਚਾਂਦੀ ਦਾ, ਈਮਾਨ ਦੌਲਤ ਨਾ ਬਣੇ ।

ਰੋਜ਼ ਮੈਨੂੰ ਨਾ ਪਲਾ, ਸਾਕੀ ਹੈ ਮੈਨੂੰ ਡਰ ਇਹੀ,
ਲਗਨ ਮੇਰੀ ਸਾਕੀਆ, ਹਰ ਦਮ ਦੀ ਆਦਤ ਨਾ ਬਣੇ ।

ਤੂੰ ਸਦਾ ਲਈ ਯਾਦ ਰਖੇਂ, ਤੇਰੇ ਹੱਥਾਂ ਤੋਂ ਕਦੀ,
ਮੇਰੇ ਜਿਹੀ 'ਜੈਦੇਵ' ਕੋਈ, ਹੋਰ ਕਿਸਮਤ ਨਾ ਬਣੇ ।

———

# ਲਾਲਾ ਰਾਮ ਧਨ

ਕੰਵਲ ਕਸ਼ਮੀਰੀ

ਉਨੀਵੀਂ ਸਦੀ ਵਿਚ ਜੰਮੂ-ਕਸ਼ਮੀਰ ਦੇ ਪੰਜਾਬੀ ਸਹਿਤ-ਗਗਨ 'ਤੇ ਚਮਕਣ ਵਾਲੇ ਕੁਝ ਰੋਸ਼ਨ ਤਾਰਿਆਂ 'ਚੋਂ ਇਕ ਤਾਰਾ ਲਾਲਾ ਰਾਮ ਧਨ ਵੀ ਹੋਇਆ ਹੈ, ਪਰ ਖੇਦ ਦੀ ਗਲ ਹੈ ਕਿ ਆਪਣੇ ਸਮੇਂ ਵਿਚ ਇਹ ਕਵੀ ਜਿਤਨਾ ਲੋਕ ਪ੍ਰਿਅ ਅਤੇ ਪਰਭਾਵਸ਼ਾਲੀ ਹੋਇਆ ਹੈ, ਅੱਖਾਂ ਮੀਟਦਿਆਂ ਹੀ ਉਤਨੀ ਹੀ ਗੁਮਨਾਮੀ ਦੀ ਡੂੰਘੀ ਖਾਈ ਵਿਚ ਡੁਬ ਗਿਆ।

ਵਾਸਤਵ ਵਿਚ ਇਹ ਡੂੰਘੀ ਖਾਈ ਸਾਮਰਾਜ ਹਥੋਂ ਸਮੂਚੇ ਪੰਜਾਬੀ-ਸਭਿਆਚਾਰ ਲਈ ਉਨੀਵੀਂ ਸਦੀ ਦੇ ਦੂਜੇ ਅੱਧ ਵਿਚ ਖੁੰਨੀ ਜਾ ਚੁਕੀ ਸੀ ਜਿਸ ਵਿਚ ਪੰਜਾਬ ਦਾ ਬੁਧੀਜੀਵੀ ਇਕ ਇਕ ਕਰ ਕੇ ਗੁਮਰਾਹ ਹੋ ਰਿਹਾ ਸੀ।

ਲਾਲਾ ਜੀ ਦੀ ਗੁਮਨਾਮੀ ਦਾ ਦੂਜਾ ਵਡਾ ਕਾਰਨ ਇਹ ਸੀ ਕਿ ਲਾਲਾ ਜੀ ਜੰਮੂ ਕਸ਼ਮੀਰ ਦੀ ਪਹਾੜੀ ਰਿਆਸਤ ਵਿਚ ਜੰਮੇ ਅਤੇ ਵਿਕਸਤ ਹੋਏ ਸਨ। ਇਸ ਰਿਆਸਤ ਵਿਚ ਉਹ ਸਮਾਂ ਪੰਜਾਬੀ ਕਵੀਆਂ ਲਈ ਗੈਰ-ਯਕੀਨੀ ਅਤੇ ਬੇ ਕਦਰੀ ਦਾ ਸੀ। ਪੰਜਾਬੀ ਕਵੀ ਸੜਕਾਂ ਦੇ ਕੰਢਿਆਂ 'ਤੇ, ਬਜ਼ਾਰਾਂ ਤੇ ਗਲੀਆਂ ਵਿਚ ਬੈਂਤਬਾਜ਼ੀ ਕਰਦੇ ਰਹਿੰਦੇ ਅਤੇ ਫਿਰ ਬੇਕਦਰੀ ਦੀ ਮੌਤ ਮਰ ਜਾਂਦੇ।

ਪਿਛਲੀ ਬੀਤ ਚੁਕੀ ਸਦੀ ਨੇ ਭਾਰਤ ਨੂੰ ਤੇ ਖਾਸ ਕਰਕੇ ਪੰਜਾਬ ਨੂੰ ਗਲਤ ਭਾਸ਼ਾਈ ਪਾਲਸੀ ਦਿਤੀ, ਅੰਗਰੇਜ਼ੀ ਜ਼ਬਾਨ ਅਤੇ ਪ੍ਰੈਸ ਦਿਤਾ, ਜਿਸ ਕਾਰਨ ਸਥਾਨਕ ਭਾਸ਼ਾ (ਪੰਜਾਬੀ) ਉਨਤ ਹੋਣ ਦੀ ਬਜਾਏ ਕੁਰਾਹੇ ਪੈ ਗਈ ਤੇ ਇਸ ਦਾ ਕੁਦਰਤੀ ਵਿਕਾਸ ਰੁਕ ਗਿਆ। ਪੰਜਾਬ ਦਾ ਜਾਗੀਰਦਾਰੀ ਸੈਟ ਆਪ ਟੁਟ ਕੇ ਨਵੀਂ ਉਭਰ ਰਹੀ ਦੋਗਲੀ ਬਣਤਰ ਵਿਚ ਢਲ ਰਿਹਾ ਸੀ ਤੇ ਇਸ ਸ਼ਹਿਰੀ ਉਭਰ ਰਹੀ ਸ਼੍ਰੇਣੀ ਨੂੰ ਪੰਜਾਬੀ ਨਾਲ ਕੋਈ ਲਗਾਓ ਨਹੀਂ ਸੀ। ਪੰਜਾਬੀ ਸਾਹਿਤਕਾਰਾਂ ਲਈ ਰਾਜ ਦਰਬਾਰਾਂ ਵਿਚ ਕੋਈ ਥਾਂ ਨਹੀਂ ਸੀ ਭਾਵੇਂ ਪੰਜਾਬੀ ਬੋਲੀ ਰਾਜਿਆਂ ਨਾਲੋਂ ਟੁੱਟ ਕੇ ਲੋਕਾਂ ਵਲ ਆ ਰਹੀ ਸੀ ਤੇ ਇਹ ਅਧੋਗਤੀ ਦਾ ਯੁਗ ਸੀ।

ਇਸੇ ਕਾਰਨ ਲਾਲਾ ਰਾਮ ਧਨ ਨੇ ਰਾਜਿਆਂ ਬਾਰੇ ਲਿਖਿਆ ਸੀ :—

ਰੇ-ਰਾਜਿਆਂ ਨੂੰ ਧੰਨ ਮਾਲ ਦੁਨੀਆਂ,
ਰੰਗ ਰਾਗ ਸ਼ਾਨ ਗੁਮਾਨ ਚੰਗਾ।
ਇਕ ਅਕਲ ਨਹੀਂ, ਦੂਜਾ ਸ਼ਕਲ ਨਹੀਂ,
ਤੀਜਾ ਬੋਲਣ ਤੇ ਨਹੀਂ ਗੁਮਾਨ ਚੰਗਾ।
ਧਤੀ ਅੰਗ ਨਹੀਂ, ਬਸਤਰ ਢਗ ਨਹੀਂ,
ਕੋਈ ਢੰਗ ਨਹੀਂ ਸੋਭਾ ਮਾਨ ਚੰਗਾ।
'ਰਾਮਧਨ' ਕੀ ਮੰਗਣਾ ਕਿਸੇ ਕੋਲੋਂ,
ਅੰਦਰ ਸਬਰ ਸੰਤੋਖ ਮਰ ਜਾਣ ਚੰਗਾ।

ਸਿੱਖ ਰਾਜ ਦੇ ਸਿੱਖਰ ਦਾ ਸਮਾਂ ਹੈ, ਜਦ ਲਾਲਾ ਬਿਸ਼ਨ ਦਾਸ ਚੋਪੜਾ ਦੇ ਘਰ ਤੀਜੀ ਥਾਵੇਂ ਰਾਮ ਧਨ ਦਾ ਜਨਮ ਹੋਇਆ। ਇਸ ਤੋਂ ਵਡੇ ਦੋ ਭਰਾ, ਗਨਪਤ ਅਤੇ ਗੁਰਾਂਦਿਤਾ ਸਨ। ਰਾਮ ਧਨ ਦਾ ਜਨਮ ੧੮੨੯ ਦਾ ਕਿਆਸਿਆ ਜਾਂਦਾ ਹੈ। ਲਾਲਾ ਜੀ ਦਾ ਜਨਮ ਅਖਨੂਰ ਵਿਖੇ ਹੋਇਆ ਜਾਂ ਜੰਮੂ ਵਿਖੇ ਪਰੰਤੂ ਲਾਲਾ ਜੀ ਅਖਨੂਰ ਵਾਲੇ ਕਰ ਕੇ ਪ੍ਰਸਿੱਧ ਹੋਏ ਉਂਝ ਇਸ ਗਲ ਨੂੰ ਸਰਬ ਸੰਮਤੀ ਨਾਲ ਪਰਮਾਣਿਆ ਗਿਆ ਹੈ ਕਿ ਲਾਲਾ ਜੀ ਦੀ ਜਵਾਨੀ ਮਹਾਰਾਜਾ ਰਣਬੀਰ ਸਿੰਘ ਦੇ ਸਮੇਂ ਅਤੇ ਬੁਢੇਪਾ ਮਹਾਰਾਜਾ ਪਰਤਾਪ ਸਿੰਘ ਦੇ ਸਮੇਂ ਬੀਤਿਆ।

੧੮੨੯ ਦੇ ਜਨਮ ਬਾਰੇ ਵੀ ਕੋਈ ਠੋਸ ਪਰਮਾਣ ਪ੍ਰਾਪਤ ਨਹੀਂ ਹੋ ਸਕਿਆ ਪਰੰਤੂ ਮਾਨ ਭਾਰਗੋ[1] ਦੀ ਖੋਜ ਅਨੁਸਾਰ ਤੇ ਚੂਨੀ ਲਾਲ 'ਸ਼ੋਅਲਾ'[2] ਦੇ ਕਹਿਣ ਅਨੁਸਾਰ, ਇਹ ਹੀ ਸਾਲ ਸਿੱਧਾ ਹੁੰਦਾ ਹੈ। ਇਸ ਖੋਜ ਅਨੁਸਾਰ, ਲਾਲਾ ਜੀ, ਮਹਾਰਾਜਾ ਰਣਬੀਰ ਸਿੰਘ ਦੇ ਰਾਜ ਸਮੇਂ (੧੮੫੭–੧੮੮੫)[3] ਅਠਾਈ ਸਾਲਾਂ ਤੋਂ ਲੈ ਕੇ ਚੁਤਾਲੀ ਸਾਲਾਂ ਦੀ ਉਮਰ ਦੇ ਸਨ। ਇਸ ਦਾ ਭਾਵ ਇਹ ਹੈ ਕਿ ਜਿਸ ਕਵਿਤਾ ਕਾਰਨ ਮਹਾਰਾਜਾ ਰਣਬੀਰ ਸਿੰਘ ਨੇ ਉਸ ਨੂੰ ਸ਼ਹਿਰ ਬਦਰ ਕੀਤਾ ਸੀ, ਉਹ ਘਟਨਾ, ਕਵੀ ਦੀ ਭਰ ਜਵਾਨੀ ਵਿਚ ਹੀ ਵਾਪਰੀ ਹੈ। ਕੁਝ ਵੀ ਹੋਵੇ ਇਹ ਮੰਨਣਾ ਪਏਗਾ ਕਿ ਰਣਬੀਰ ਸਿੰਘ ਦੇ ਰਾਜ ਸਮੇਂ, ਰਾਮਧਨ ਦੀ ਉਮਰ ੨੫-੩੦ ਵਰ੍ਹਿਆਂ ਤੋਂ ਘੱਟ ਕਿਸੇ ਸੂਰਤ ਵਿਚ ਵੀ ਨਹੀਂ ਹੋ ਸਕਦੀ।

ਜਿਸ ਤਰ੍ਹਾਂ ਕਵੀ ਦੇ ਜਨਮ ਬਾਰੇ ਠੋਸ ਸਬੂਤ ਪ੍ਰਾਪਤ ਨਹੀਂ ਹੋ ਸਕੇ ਇਤੇ ਤਰ੍ਹਾਂ ਉਸ ਦੇ ਦਿਹਾਂਤ ਬਾਰੇ ਵੀ ਇਕ ਅਨੁਮਾਨ ਹੀ ਹੈ। ਇਸ ਗਲ ਸਰਬ ਸੰਮਤੀ ਨਾਲ ਪ੍ਰਵਾਣਿਤ ਹੈ ਕਿ ਲਾਲਾ ਜੀ ਮਹਾਰਾਜਾ ਪਰਤਾਪ ਸਿੰਘ ਦੇ ਸਮੇਂ[4] ਹੀ ਚਲਾਣਾ ਕਰ ਗਏ ਸਨ। ਇਕ ਵਾਰ ੧੯੫੮-੫੯ ਵਿਚ ਰਾਮਨਾਥ ਸ਼ਾਸਤਰੀ ਨੂੰ ਸਵਾਮੀ ਬ੍ਰਹਿਮਾਨੰਦ ਨੇ ਦਸਿਆ ਸੀ ਕਿ ਉਹ ਲਾਲਾ ਜੀ ਨੂੰ ਅੱਠ ਨੌਂ ਵਰ੍ਹਿਆਂ ਦੀ ਉਮਰ ਵਿਚ, ਅਖਨੂਰ ਹੀ ਵੇਖਿਆ ਕਰਦੇ ਸਨ। ਲਾਲਾ ਜੀ, ਬ੍ਰਹਿਮਾਨੰਦ ਦੀ ਸਮ੍ਹਾਲ ਵਿਚ ਆਉਣ ਤੋਂ ਕੋਈ ਦੋ ਤਿੰਨ ਵਰ੍ਹਿਆਂ ਮਗਰੋਂ

---

1. ਜੰਮੂ ਕਸ਼ਮੀਰ ਵਿਚ ਪੰਜਾਬੀ ਕਵਿਤਾ - ਖਰੜਾ ਮਾਨ ਭਾਰਗੋ
2. ਚੂਨੀ ਲਾਲ ਸ਼ੋਅਲੇ ਦਾ ਉਕਤ ਖਰੜੇ ਵਿਚ ਦਰਜ ਬਿਆਨ।
3. History of Kashmir, Bamzai.
4. ਮਹਾਰਾਜਾ ਪ੍ਰਤਾਪ ਸਿੰਘ ਦਾ ਰਾਜ ਸਮਾਂ ੧੮੮੫–੧੯੨੫ ਰਿਹਾ ਹੈ।

ਗੁਜ਼ਰ ਗਏ ਸਨ।[1] ਸ਼ਾਸਤਰੀ ਜੀ ਨੂੰ ਮਿਲਣ ਸਮੇਂ ਸਵਾਮੀ ਜੀ ਦੀ ਆਪਣੀ ਉਮਰ ਕੋਈ ੬੭-੬੮ ਵਰ੍ਹਿਆਂ ਦੀ ਸੀ, ਜਿਸ ਹਿਸਾਬੇ, ਉਸ ਦਾ ਆਪਣਾ ਜਨਮ ਕਿੱਧਰੇ ੧੯੯੦ ਈ: ਦਾ ਬਣਦਾ ਹੈ ਤੇ ਅੱਠ-ਨੌਂ ਵਰ੍ਹੇ ਦੀ ਉਮਰ ੧੮੯੮-੯੯ 'ਚ ਬਣਦੀ ਹੈ ਤੇ ਦੋ ਤਿੰਨ ਵਰ੍ਹਿਆਂ ਮਗਰੋਂ ੧੯੦੧-੦੨ ਈ: ਬਣਦਾ ਹੈ। ਇਸ ਦਾ ਭਾਵ ਇਹ ਹੈ ਕਿ ਲਾਲਾ ਜੀ ੭੨-੭੩ ਵਰ੍ਹਿਆਂ ਦੀ ਉਮਰ ਭੋਗ ਕੇ ਕਿਧਰੇ ੧੯੦੧-੦੨ ਵਿਚ ਸਵਰਗਵਾਸ ਹੋ ਗਏ ਸਨ।

ਲਾਲਾ ਜੀ ਦੇ ਵਾਸ ਬਾਰੇ ਵੀ ਦੋ ਰਾਵਾਂ ਮਿਲਦੀਆਂ ਹਨ, ਕੁਝ ਲੋਕਾਂ ਦਾ ਵਿਚਾਰ ਹੈ ਕਿ ਲਾਲਾ ਜੀ ਜੰਮੂ ਦੇ ਹੀ ਵਸਨੀਕ ਸਨ[2]। ਫਿਰ ਸਵਾਲ ਉਠਦਾ ਹੈ ਕਿ ਲਾਲਾ ਜੀ ਦਾ ਸ਼ਹਿਰ ਬਦਰ ਹੋਣਾ (ਜੰਮੂ ਸ਼ਹਿਰ ਤੋਂ) ਕੀ ਭਾਵ ਰਖਦਾ ਹੈ ? ਉਂਞ ਲਾਲਾ ਜੀ ਦੇ ਘਰ ਬਾਰੇ ਨਾ ਤੇ ਜੰਮੂ ਵਿਚ ਕੋਈ ਥੇਹ ਮਿਲੀ ਹੈ ਤੇ ਨਾ ਹੀ ਅਖਨੂਰ ਵਿਖੇ।

ਲਾਲਾ ਜੀ ਦੇ ਪੇਸ਼ੇ ਬਾਰੇ ਵੀ ਢੇਰ ਸਾਰੀਆਂ ਵਿਚਾਰਾਂ ਪ੍ਰਚਲਤ ਹਨ। ਕਈਆਂ ਲੋਕਾਂ ਦਾ ਵਿਚਾਰ ਹੈ ਕਿ ਲਾਲਾ ਜੀ ਦੀ ਜੰਮੂ ਵਿਖੇ, ਮੁਬਾਰਕ ਮੰਡੀ ਨੂੰ ਜਾਂਦੀ ਗਲੀ ਵਿਚ, ਇਕ ਛੋਟੀ ਜਹੀ ਹੱਟੀ ਹੋਇਆ ਕਰਦੀ ਸੀ, ਜਿਥੇ ਲਾਲਾ ਜੀ ਤਮਾਕੂ ਆਦਿ ਵੇਚਿਆ ਕਰਦੇ ਸਨ।[3] ਪਰੰਤੂ ਸਵਾਮੀ ਬ੍ਰਹਿਮਾਂਨੰਦ ਨੇ ਬਚਪਨ ਵਿਚ ਲਾਲਾ ਜੀ ਨੂੰ ਅਖਨੂਰ ਵਿਖੇ ਸਨਿਆਰਾ ਕੰਮ ਨਾਲ ਸਬੰਧਤ ਵੇਖਿਆ ਸੀ[4] ਤੇ ਨਾਲੇ ਪਤੰਗਾਂ ਬਣਾਉਣ ਨਾਲ ਸਬੰਧਤ ਵੀ ਉਹ ਨੂੰ ਦਸਿਆ ਜਾਂਦਾ ਹੈ। ਉਸੇ ਹਟੀ ਦੇ ਅੰਦਰ ਜਿਥੇ ਲਾਲਾ ਜੀ ਬੈਠਿਆ ਕਰਦੇ ਸਨ ਅੰਦਰਵਾਰ ਗੁਡੀਆਂ (ਪਤੰਗ) ਲਟਕਿਆ ਕਰਦੇ ਸਨ। ਇਸ ਬਾਰੇ ਦੋ ਰਾਵਾਂ ਨਹੀਂ ਕਿ ਜੰਮੂ ਵਿਖੇ ਪਤੰਗ ਬਾਜ਼ੀ ਨੂੰ ਪਰਚਲਤ ਕਰਨ ਵਾਲੇ ਰਾਮ ਧਨ ਹੀ ਹੋਏ ਹਨ। ਦਸਿਆ ਜਾਂਦਾ ਹੈ ਕਿ ਗੁਜਰਾਤ ਜਾਂ ਜਿਹਲਮ ਵਿਖੇ ਉਹਨਾਂ ਦੇ ਸਬੰਧੀ ਹੋਇਆ ਕਰਦੇ ਸਨ ਤੇ ਜਿਨ੍ਹਾਂ ਦੇ ਸੰਪਰਕ ਕਾਰਨ ਇਹ ਧੰਦਾ ਰਿਆਸਤ ਵਿਚ ਲਿਆਂਦਾ ਗਿਆ ਸੀ। ਇਹ ਗਲ ਆਮ ਆਖੀ ਜਾਂਦੀ ਹੈ ਕਿ ਰਾਮਧਨੀ ਗੁਡੀ ਬੜੀ ਪ੍ਰਸਿਧ ਹੋਇਆ ਕਰਦੀ ਸੀ ਤੇ ਉਸ ਜ਼ਮਾਨੇ ਵਿਚ ਵੀ ਅੱਠ ਆਨੇ ਦੀ ਵਿਕਿਆ ਕਰਦੀ ਸੀ। ਲੋਕੀ ਜੰਮੂ ਤੋਂ ਰਾਮਧਨੀ ਗੁਡੀ ਲੈਣ ਅਖਨੂਰ ਆਇਆ ਕਰਦੇ ਸਨ।

ਰਾਮ ਧਨ ਦੇ ਸੁਨਿਆਰੇ ਕੰਮ ਬਾਰੇ ਕੁਝ ਅਨੁਮਾਨ ਹੀ ਹਨ, ਕਿਉਂਕਿ ਲਾਲਾ ਜੀ ਅਖਨੂਰ ਵਿਖੇ, ਆਪਣੇ ਭਰਾ ਗਨਪਤ ਦੀ ਹਟੀ ਤੇ ਬੈਠਿਆ ਕਰਦੇ ਸਨ, ਜੋ ਕਿ ਸਰਾਫ਼ੀ ਦਾ ਧੰਦਾ ਕਰਦਾ ਸੀ। ਸਵਾਮੀ ਨੇ ਆਪ ਆਪਣੀ ਸਮ੍ਹਾਲ ਵਿਚ ਕਦੀ ਵੀ ਲਾਲਾ ਜੀ ਨੂੰ ਸੁਨਿਆਰਾ ਕੰਮ ਕਰਦਿਆਂ ਨਹੀਂ ਸੀ ਵੇਖਿਆ।

ਦਸਿਆ ਜਾਂਦਾ ਹੈ ਕਿ ਲਾਲਾ ਜੀ ਦੀ ਸ਼ਖ਼ਸੀਅਤ ਬੜੀ ਪਰਭਾਵਸ਼ਾਲੀ ਸੀ। ਚਿਹਰਾ ਭਰਿਆ ਭਰਿਆ ਬਾਰੋਹਬ ਤੇ ਖਿੜਿਆ ਖਿੜਿਆ ਰਹਿੰਦਾ ਸੀ। ਜਵਾਨੀ ਦੇ ਦਿਨਾਂ ਦਾਹੜੀ ਸਿਆਹ ਕਾਲੀ ਹੁੰਦੀ ਸੀ ਜਿਹੜੀ ਭਰੇ ਭਰੇ ਗੋਰੇ ਰੰਗ ਤੇ ਬੜੀ ਫਬਦੀ ਸੀ ਤੇ ਮਗਰੋਂ ਜਦ ਧੌਲੇ ਆ ਗਏ ਤਾਂ ਲਾਲਾ ਜੀ ਮਹਿੰਦੀ ਦਾ ਪ੍ਰਯੋਗ ਕਰਨ ਲਗ ਪਏ ਸਨ। ਉਹ ਸਦਾ

1. ਨਿਹਾਰਕਾ—ਰਾਮ ਨਾਥ ਸ਼ਾਸ਼ਤਰੀ
2. ਪਰਮਾਨੰਦ ਅਲਮਸਤ ਅਨੁਸਾਰ
3. ਪਰਮਾਨੰਦ ਅਲਮਸਤ ਅਨੁਸਾਰ
4. ਨਿਹਾਰਕਾ

ਆਪਣੀਆਂ ਮੁਛਾਂ ਨੂੰ ਕਾਟਵੀਆਂ ਰਖਦੇ ਸਨ ਤੇ ਇੰਝ ਕਾਟਵੀਆਂ ਮੁਛਾਂ ਅਤੇ ਮਹਿੰਦੀ ਰੰਗੀ ਦਾਹੜੀ ਨਾਲ ਚਿਹਰਾ ਤਰਾਸ਼ਿਆ ਤਰਾਸ਼ਿਆ ਲਗਦਾ ਸੀ।

ਲਾਲਾ ਜੀ ਅਕਸਰ ਚਿਟਾ ਵਰੇਵ ਪਜਾਮਾ ਚਿਟਾ ਖੁਲ੍ਹੀਆਂ ਬਾਹਵਾਂ ਵਾਲਾ ਕੁਰਤਾ ਗਲੇ ਵਿਚ ਚਿਟੀ ਮਲਮਲੀ ਚਾਦਰ ਅਤੇ ਸਿਰ ਤੇ ਚਿਟਾ ਸਾਫ਼ਾ ਵਰਤਿਆ ਕਰਦੇ ਸਨ। ਲਾਲਾ ਜੀ ਜਦ ਵੀ ਬਾਹਿਰ ਜਾਂਦੇ ਤਿਲੇ ਦਾਰ ਜੁਤੀ ਵਰਤਦੇ ਹੁੰਦੇ ਸਨ ਤੇ ਇੰਝ ਲਾਲਾ ਜੀ ਆਪਣੇ ਸਮੇਂ ਦੇ ਸਾਊਆਂ ਵਾਲਾ ਵਸਤਰ ਪਹਿਨਿਆ ਕਰਦੇ ਸਨ।

ਲਾਲ ਜੀ ਨੂੰ ਤਬੀਅਤਨ ਨਫ਼ਾਸਤ ਪ੍ਰੱਸਤੀ ਅਤੇ ਖੁਸ਼ ਮਜਾਜ਼ੀ ਹਿਸੇ ਆਈ ਸੀ। ਸੁਭਾ ਦੇ ਬੜੇ ਮਖੋਲੀਆ, ਹਸ-ਮੁਖ ਅਤੇ ਰੁਮਾਂਟਿਕ ਸਨ। ਉਨ੍ਹਾਂ ਦੀ ਸੰਗਤ ਵਿਚ ਜੋ ਵੀ ਬੰਦਾ ਇਕ ਵਾਰ ਬਹਿ ਜਾਂਦਾ, ਮੁੜ ਮੁੜ ਜਾਣਾ ਲੋਚਦਾ ਸੀ। ਲਾਲਾ ਜੀ ਸੁਭਾ ਕਾਰਨ ਵੀ ਬੜੇ ਲੋਕ ਪ੍ਰਿਅ ਵਿਅਕਤੀ ਮੰਨੇ ਜਾਂਦੇ ਸਨ। ਸਮੁਚੇ ਤੌਰ ਬੜੀ ਬਹੁ ਚਰਿਤਰ ਅਤੇ ਬਹੁ-ਪੱਖੀ ਸ਼ਖਜੀਅਤ ਮਹਿਫ਼ਲ ਵਿਚ ਇਕ ਦਮ ਸਾਰੀਆਂ ਤੇ ਛਾ ਜਾਂਦੀ ਸੀ। ਲਾਲਾ ਜੀ ਦੀ ਇਸ ਸ਼ਖਸੀਅਤ ਦਾ ਅਕਸ ਉਨ੍ਹਾਂ ਦੀ ਕਵਿਤਾ 'ਚੋਂ ਵੀ ਲਭਦਾ ਹੈ।

ਜੰਮੂ ਤੋਂ ਕਢੇ ਜਾਣ ਮਗਰੋਂ ਲਾਲਾ ਜੀ ਅੰਦਰ ਇਕ ਸਖਤ ਪ੍ਰਕਾਰ ਦਾ ਪ੍ਰਤਿਕਰਮ ਜਾਗਿਆ, ਜਿਥੇ ਜੰਮੂ ਸ਼ਹਿਰ ਦੀ ਗਹਿਮਾ-ਗਹਿਮੀ ਤੇ ਕਿਥੇ ਅਖਨੂਰ ਨਗਰ ਦੀ ਖਾਮੋਸ਼ੀ ਤੇ ਇਕਲਾਪਨ। ਇਥੇ ਆਕੇ ਲਾਲਾ ਜੀ ਜ਼ਿਆਦਾ ਗੰਭੀਰ ਅਤੇ ਇਕਲਾਪੇ ਦਾ ਅਹਿਸਾਸ ਕਰਨ ਲਗ ਪਏ ਸਨ। ਜਿਸ ਕਾਰਨ ਦਸਿਆ ਜਾਂਦਾ ਹੈ ਕਿ ਉਹ ਸ਼ਰਾਬ ਦੀ ਵਰਤੋਂ ਵੀ ਕਰਨ ਲਗ ਪਏ ਸਨ ਪਰੰਤੂ ਚਰਸ ਬਾਰੇ ਗਲ ਕੋਈ ਵਜ਼ਨ ਨਹੀਂ ਰਖਦੀ ਕਿਉਂਕਿ ਚਰਸ ਵਿਰੁਧ ਲਾਲਾ ਜੀ ਨੇ ਆਪਣੀ ਇਕ ਕਵਿਤਾ ਵਿਚ ਚਰਸੀਆਂ ਦਾ ਮਖੌਲ ਉਡਾਇਆ ਹੈ :—

ਸੂਟੇ ਕੇ ਸ਼ੌਕੀਏ ਪੱਪੀਏ ਹੈ ਕਈ ਕਈ,
ਮੁਫ਼ਤ ਖੋਰੇ ਬਹੁਤੇ ਹੈਂ ਚਰਸੀ ਕਹਿਲਾਵਤੇ।
ਜਹਾਂ ਜਹਾਂ ਚਿਲਮ ਫੂਕੇ ਵਹਾਂ ਵਹਾਂ ਜਾਏ ਢੂਕੇਂ,
ਮੌਕੇ ਸੇ ਨਹੀਂ ਚੂਕੇਂ ਨਿਜਮ ਸਾਥ ਜਾਵਤੇ।
ਚਿਲਮ ਹਾਥ ਆਵੇ ਤੋ ਵੋਹ ਕੈਸੇ ਰਹਿ ਜਾਵੇ,
ਚਿਲਮ ਬੀਚ ਸੜੇ ਚਿਤ ਕੋ ਜਲਾਵਤੇ।
'ਰਾਮਧਨ' ਹਰੇ ਹਰੇ, ਇਨ ਸੇ ਰਹੋ ਪਰੇ ਪਰੇ,
ਮਰਨੇ ਸੇ ਪਹਿਲੇ ਹੀ ਯੇ ਨਰਕ ਕੋ ਹੈ ਪਾਵਤੇ।

ਇਸ ਅੰਦਰ ਦੀ ਗਵਾਹੀ ਤੋ ਸਾਫ਼ ਜਾਪਦਾ ਹੈ ਕਿ ਕਵੀ ਨੂੰ ਸੂਟੇ ਅਤੇ ਚਰਸ ਨਾਲ ਸਖ਼ਤ ਨਫ਼ਰਤ ਸੀ ਤੇ ਪਤਾ ਨਹੀਂ ਕਿਸ ਭੁਲੇਖੇ ਕਾਰਨ ਚਰਸ ਦੀ ਗਲ ਕਵੀ ਨਾਲ ਜੋੜ ਦਿਤੀ ਗਈ ਹੈ।

ਲਾਲਾ ਬਿਸ਼ਨ ਦਾਸ ਦੀ ਔਲਾਦ ਬਾਰੇ ਵੀ ਕੁਝ ਭੁਲੇਖੇ ਪਏ ਜਾਪਦੇ ਹਨ। ਇਕ ਵਿਚਾਰ ਅਨੁਸਾਰ ਲਾਲਾ ਬਿਸ਼ਨ ਦਾਸ ਦੇ ਤਿੰਨ ਲੜਕੇ ਸਨ। ਗਨਪਤ, ਗੁਰਾਂਦਿਤਾ ਤੇ ਰਾਮ ਧਨ। ਜਦ ਕਿ ਗਨਪਤ ਸਾਰਿਆਂ ਨਾਲੋ ਵੱਡਾ ਅਤੇ ਰਾਮ ਧਨ ਛੋਟਾ ਸੀ। ਗਨਪਤ ਅਖਨੂਰ ਵਿਖੇ ਹੀ ਸਾਰੀ ਜ਼ਿੰਦਗੀ ਸਰਾਫ਼ੀ ਦਾ ਕਾਰੋਬਾਰ ਕਰਦਾ ਰਿਹਾ ਤੇ ਗੁਰਾਂਦਿਤਾ ਰਾਜਾ ਪੁਣਛ ਕੋਲ ਨੌਕਰ ਹੋ ਗਿਆ ਸੀ ਤੇ ਤਹਿਸੀਲਦਾਰ ਦੀ ਪਦਵੀ ਤੇ ਪੁਜ ਕੇ ਰਿਟਾਇਰ ਹੋਇਆ ਸੀ, ਇਸ ਸਮੇਂ ਇਸ ਖਾਨਦਾਨ

ਵਿਚ ਸਿਰਫ਼ ਗੁਰਾਂਦਿਤਾ ਦੀ ਵੰਸ ਹੀ ਮੌਜੂਦ ਹੈ। ਰਾਮਚੰਦ, ਗੁਰਾਂਦਿਤਾ ਦਾ ਪੁਤਰ ਜੋ ਕਾਫ਼ੀ ਉਮਰ ਭੋਗ ਕੇ ਅਪਰੈਲ ੧੯੭੪ ਵਿਚ ਗੁਜ਼ਰਿਆ ਹੈ, ਰਾਮਧਨ ਬਾਰੇ ਕਾਫ਼ੀ ਜਾਣਕਾਰੀ ਰਖਦਾ ਸੀ। ਰਾਮ ਧਨ ਦੀ ਕੋਈ ਔਲਾਦ ਦਸੀ ਨਹੀਂ ਜਾਂਦੀ ਕਿਉਂਕਿ ਉਸ ਸ਼ਾਦੀ ਹੀਨਹੀਂ ਸੀ ਕੀਤੀ।

ਇੱਥੇ ਇਹ ਗਲ ਯਾਦ ਰੱਖਣ ਯੋਗ ਹੈ ਕਿ ਇਕ ਵਿਚਾਰ ਅਨੁਸਾਰ ਗਨਪਤ ਸ਼ਾਦੀ ਸ਼ੁਦਾ ਸੀ ਅਤੇ ਉਸ ਦੇ ਦੋ ਲੜਕੇ ਸਨ ਤੇ ਇਹ ਵਿਚਾਰ ਠੀਕ ਸਿਧ ਹੁੰਦਾ ਹੈ।

ਦੂਜਾ ਵਿਚਾਰ ਹੈ ਕਿ ਲਾਲਾ ਬਿਸ਼ਨਦਾਸ ਦੇ ਤਿੰਨ ਪੁਤਰ ਸਨ ਰਾਮਧਨ, ਗੁਰਦਿਆਲ ਅਤੇ ਹਰਦਿਆਲ ਜਦ ਕਿ ਸਿਰਫ ਗੁਰਦਿਆਲ ਨੇ ਇਕ ਸੁਨਿਆਰੀ ਤੇ ਚਾਦਰ ਪਾ ਲਈ ਸੀ ਜਿਸ 'ਚੋਂ ਸੀਤਾ ਨਾਮੀ ਇਕ ਲੜਕੀ ਹੋਈ ਸੀ ਜਿਹੜੀ ੧੯੭੨ ਵਿਚ ਗੁਜ਼ਰ ਗਈ ਸੀ। ਸੀਤਾ ਦਾ ਅਗੋਂ ਇਕੋ ਇਕ ਲੜਕਾ ਵੀ ਗੁਜ਼ਰ ਚੁਕਿਆ ਹੈ। ਦੁਕਾਨ ਅਤੇ ਮਕਾਨ (ਅਖਨੂਰ ਵਿਖੇ) ਸੀਤਾ ਨੇ ਆਪਣੀ ਜ਼ਿੰਦਗੀ ਵਿਚ ਹੀ ਵੇਚੇ ਦਸੇ ਜਾਂਦੇ ਹਨ।[1]

ਇਥੇ ਇਕ ਵਡਾ ਭੁਲੇਖਾ ਪਿਆ ਜਾਪਦਾ ਹੈ ਜਿਵੇਂ ਕਿ ਉਪਰ ਦਸਿਆ ਜਾ ਚੁਕਾ ਹੈ ਕਿ ਗਨਪਤ ਦੇ ਦੋ ਲੜਕੇ ਸਨ ਤੇ ਉਹ ਦੋ ਲੜਕੇ ਗੁਰਦਿਆਲ ਅਤੇ ਹਰਦਿਆਲ ਹੀ ਹੋ ਸਕਦੇ ਹਨ। ਚੂੰਕਿ ਗਨਪਤ ਦੇ ਗੁਜ਼ਰਨ ਮਗਰੋਂ ਰਾਮਧਨ ਆਪਣੇ ਭਤੀਜਿਆਂ ਨਾਲ ਹੀ ਰਿਹਾ ਕਰਦਾ ਹੋਣਾ ਏ। ਇਸ ਕਾਰਨ ਆਮ ਲੋਕਾਂ ਦੀ ਯਾਦ ਪਟੀ ਤੇ ਇਹੋ ਗਲ ਹੀ ਰਹਿ ਗਈ ਕਿ ਹਰਦਿਆਲ ਤੇ ਗੁਰਦਿਆਲ ਰਾਮ ਧਨ ਦੇ ਭਰਾ ਸਨ। ਜਦ ਕਿ ਵਾਸਤਵ ਵਿਚ ਐਸੀ ਗਲ ਨਹੀਂ ਗੁਰਦਿਆਲ ਤੇ ਹਰਦਿਆਲ ਗਨਪਤ ਦੇ ਲੜਕੇ ਸਨ।

ਗਨਪਤ ਦੇ ਲੜਕਿਆਂ ਦਾ ਜ਼ਿਕਰ ਇਝ ਆਉਂਦਾ ਹੈ,........."ਕਿ ਲਾਲਾ ਜੀ ਦੇ ਚਲਾਣਾ ਕਰ ਜਾਣ ਮਗਰੋਂ ਉਸ ਦੀ ਸਾਰੀ ਦੀ ਸਾਰੀ ਛਪੀ ਅਣਛਪੀ ਰਚਨਾ, ਗਨਪਤ ਦੇ ਲੜਕਿਆਂ ਹੱਥ ਲਗ ਗਈ ਸੀ।"[2]

ਲਾਲਾ ਜੀ ਦੀ ਬਹੁਤੀ ਕਵਿਤਾ, ਹਾਲ ਦੀ ਘੜੀ ਉਪਲਬਧ ਨਹੀਂ ਇਸ ਦੇ ਕਈ ਕਾਰਨ ਹਨ। ਉਨੀਵੀਂ ਸਦੀ ਦੇ ਦੂਜੇ ਅਧ ਵਿਚ ਪੰਜਾਬ ਵਿਚ ਗੈਰ ਭਾਸ਼ਾਵਾਂ (ਉਰਦੂ-ਅੰਗਰੇਜ਼ੀ) ਵਿਦਿਅਕ ਅਤੇ ਪ੍ਰਸ਼ਾਸਨ ਪੱਧਰ ਤੇ ਮਾਧੀਅਮ ਬਣਾ ਲੈਣ ਕਾਰਨ, ਪੰਜਾਬੀ ਭਾਸ਼ਾ ਵਿਚ ਸਾਹਿਤ ਰਚਣ ਦੀ ਲਹਿਰ ਮਠੀ ਪੈ ਗਈ ਤੇ ਪੰਜਾਬੀ ਵਿਚ ਸਾਹਿਤ ਰਚਣ ਦੀ ਕਦਰ ਵੀ ਘਟ ਗਈ। ਉਸ ਸਮੇਂ ਦੇ ਪੰਜਾਬੀ ਸਾਹਿਤ ਦਾ ਪੱਧਰ ਇਸੇ ਕਾਰਨ ਡਿਗ ਪਿਆ ਸੀ। ਪੰਜਾਬ ਵਿਚ ਕਦਰਾਂ ਕੀਮਤਾਂ ਤੇਜ਼ੀ ਨਾਲ ਟੁਟਣ ਕਾਰਨ ਹਾਲੀ ਪੰਜਾਬੀ ਲੋਕ ਆਰਥਕ ਘੋਲ ਤੇ ਆਪਣੀ ਹੋਂਦ ਦੇ ਸੰਘਰਜ਼ ਵਿਚ ਉਲਝ ਗਏ ਸਨ। ਉਹ ਆਪਣੇ ਸਾਹਿਤ ਅਤੇ ਕਲਾ ਨੂੰ ਸਾਂਭਣ ਵਲ ਧਿਆਨ ਨਹੀਂ ਸਨ ਦੇ ਸਕਦੇ। ਪੰਜਾਬ ਵਿਚ ਅੰਗਰੇਜ਼ਾਂ ਦੇ ਆਉਣ ਨਾਲ ਜਾਗੀਰਦਾਰੀ ਰਾਜਵਾੜਾ ਸ਼ਾਹੀ ਖਤਮ ਹੋ ਗਈ ਸੀ ਤੇ ਜਿਸ ਕਾਰਨ ਸਾਹਿਤ ਅਤੇ ਕਲਾ ਦੀ ਥੋੜੀ ਬਹੁਤੀ ਸਰਪ੍ਰੱਸਤੀ ਵੀ ਅਕੇਂਦਰਤ ਹੋ ਗਈ ਸੀ। ਨਵੀਂ ਉਭਰ ਰਹੀ ਮਹਾਜਨੀ (ਸ਼ਹਿਰੀ) ਸ਼੍ਰੇਣੀ, ਪੰਜਾਬੀ ਸਾਹਿਤ ਦੀ ਬਜਾਏ ਦੂਜਿਆਂ ਭਾਸ਼ਾਵਾਂ ਦੇ ਸਾਹਿਤ ਵਲ ਝੁਕ ਗਈ ਸੀ, ਚੂੰਕਿ ਦੂਜੀਆਂ ਭਾਸ਼ਾਵਾਂ ਸਰਕਾਰੀ ਹੋਣ ਕਾਰਨ ਰੋਜ਼ੀ ਵਿਚ ਸਹਾਈ ਹੁੰਦੀਆਂ ਸਨ। ਹੇਠਲੀ ਸ਼੍ਰੇਣੀ ਜਿਹੜੀ ਪੰਜਾਬੀ ਭਾਸ਼ਾ ਅਤੇ ਸਾਹਿਤ ਨਾਲ ਜੁੜੀ ਹੋਈ ਸੀ, ਅਨਪੜ ਅਤੇ ਗਰੀਬ ਹੋਣ ਕਾਰਨ ਆਪਣੇ ਸਾਹਿਤ ਦੀ ਸੰਭਾਲ

1. ਚਿਠਿਆਂ ਭਾਈ ਸੰਤ ਸਿੰਘ ਅਖਨੂਰ ਵਾਲੇ।
2. ਨਿਹਾਰਕਾ—ਰਾਮਨਾਥ ਸ਼ਾਸਤਰੀ

ਕਰਨ ਤੋਂ ਅਸਮਰਥ ਸੀ।

ਜਿਥੇ ੧੯੫੦ ਮਗਰੋਂ ਪੰਜਾਬ ਵਿਚ ਇਕ ਨਵਾਂ ਬੁਰਜ਼ਵਾ ਤਬਕਾ ਉਭਰ ਰਿਹਾ ਸੀ। ਉਥੇ ਜੰਮੂ ਕਸ਼ਮੀਰ ਵਿਚ ਜਾਗੀਰਦਾਰੀ ਸੈੱਟ ਆਪ ਪਹਿਲਾਂ ਨਾਲੋਂ ਹੋਰ ਵਿਸ਼ਾਲ ਅਤੇ ਸ਼ਕਤੀ-ਸ਼ਾਲੀ ਹੋ ਗਿਆ ਸੀ ਤੇ ਰਾਜਸੀ ਕਾਰਨਾਂ ਕਰਕੇ ਉਪਰਲਾ ਤਬਕਾ ਦੀਦਾ ਦਾਨਿਸਤਾ ਪੰਜਾਬੀ ਸਭਿਆਚਾਰ ਨਾਲੋਂ ਆਪਣਾ ਆਪ ਤੋੜ ਰਿਹਾ ਸੀ, ਕਿਉਂਕਿ ਐਸਾ ਕਰਨਾ ਉਸ ਦਾ ਹਿਤ ਪੂਰਦਾ ਸੀ ਤੇ ਲੋਕਾਂ ਦੇ ਵਿਰੁਧ ਜਾਂਦਾ ਸੀ।

ਜੰਮੂ ਕਸ਼ਮੀਰ ਵਿਚ ਪ੍ਰੈਸ ਦੀ ਅਣਹੋਂਦ ਅਤੇ (ਲੋਕਾਂ ਦੀ ਜਾਂ ਰਾਜਿਆਂ ਦੀ) ਸਰਪ੍ਰੱਸਤੀ ਦੀ ਘਾਟ ਕਾਰਨ ਵੀ ਉਸ ਸਦੀ ਦੀ ਕਵਿਤਾ ਨੂੰ ਅਲੋਪ ਹੋਣ ਵਿਚ ਸਹਾਇਤਾ ਕੀਤੀ।

ਉਨੀਵੀਂ ਸਦੀ ਵਿਚ ਉਪਜੀ ਜੰਮੂ ਕਸ਼ਮੀਰ ਵਿਚ ਪੰਜਾਬੀ ਦੀ ਕਿਤਨੀ ਹੀ ਕਵਿਤਾ ਗੁਆਚ ਗਈ ਹੈ। ਇਹ ਇਕ ਐਸਾ ਦੁਖਾਂਤ ਹੈ ਜਿਸ ਨੂੰ ਸਦੀਆਂ ਤਕ ਨਹੀਂ ਭੁਲਾਇਆ ਜਾ ਸਕਦਾ।

ਰਾਮਧਨ ਨੂੰ ਕਵਿਤਾ ਰਚਣ ਦੀ ਪ੍ਰੇਰਨਾ ਤਿੰਨ ਸੋਮਿਆਂ ਤੋਂ ਮਿਲਦੀ ਸੀ ;

ਪਹਿਲਾਂ ਸੋਮਾਂ ਕਵੀ ਦੇ ਅੰਦਰ ਦਾ ਕਲਾਕਾਰ ਸੀ ਜਿਹੜਾ ਕਵੀ ਦੀਆਂ ਸਿਰਜਨਾਤਮਕ ਰੁਚੀਆਂ ਨੂੰ ਉਜਾਗਰ ਕਰਦਾ ਰਹਿੰਦਾ ਸੀ, ਭਾਵ ਕਵੀ ਦੀ ਕਰਤਾਰੀ ਸ਼ਕਤੀ ਉਸ ਨੂੰ ਆਰਾਮ ਨਾਲ ਨਹੀਂ ਸੀ ਬੈਠਣ ਦੇਂਦੀ।

ਦੂਜੀ ਪ੍ਰੇਰਨਾ ਜੰਮੂ ਸ਼ਹਿਰ ਦੀਆਂ ਉਹਨਾਂ ਕਾਵਿ-ਮੰਡਲੀਆਂ ਤੋਂ ਮਿਲਦੀ ਸੀ,ਜਿਹੜੀਆਂ ਹਰ ਸ਼ਾਮ ਨੂੰ ਮੁਬਾਰਕ ਮੰਡੀ ਦੇ ਬਾਹਿਰ ਅਤੇ ਪੁਰਾਣੀ ਮੰਡੀ ਵਿਚ ਜੁੜਦੀਆਂ ਸਨ ਤੇ ਬੈਂਤ-ਬਾਜ਼ੀ ਦੇ ਮੁਕਾਬਲੇ ਰਚਾਂਦੀਆਂ ਰਹਿੰਦੀਆਂ ਸਨ ਤੇ ਇੰਝ ਨਿਤ ਨਵੀਂ ਕਵਿਤਾ ਜੰਮਦੀ ਰਹਿੰਦੀ ਸੀ।

ਤੀਜੀ ਪ੍ਰੇਰਨਾ ਅਖਨੂਰ ਦੇ ਸ਼ਾਹੂਕਾਰ ਦੀਵਾਨ ਸ਼ਾਹਾਂ ਕੋਲੋਂ ਮਿਲਦੀ ਸੀ ਜਿਹੜਾ ਕਿ ਲਾਲਾ ਜੀ ਦਾ ਬੜਾ ਪਰਸ਼ੰਸਕ ਸੀ ਤੇ ਵੇਲੇ ਕੁਵੇਲੇ ਇਕ ਤਾਂ ਪੈਸੇ-ਧੇਲੇ ਨਾਲ ਕਵੀ ਦੀ ਸਹਾਇਤਾ ਕਰਦਾ ਰਹਿੰਦਾ ਸੀ ਤੇ ਦੂਜੀ ਕਵੀ ਦੀਆਂ ਰਚਨਾਵਾਂ ਨੂੰ ਛਪਵਾਇਆ ਕਰਦਾ ਸੀ।

ਜਿਥੋਂ ਤਕ ਬਜ਼ਾਰਾਂ ਤੇ ਬਾਗਾਂ ਵਿਚ ਪੰਜਾਬੀ ਬੈਂਤ-ਬਾਜ਼ੀ ਦੇ ਮੁਕਾਬਲਿਆਂ ਦਾ ਸਬੰਧ ਹੈ, ਕਈ ਵਿਚਾਰਵਾਨਾਂ ਨੇ ਇਸ ਦੀ ਨਿੰਦਿਆ ਕੀਤੀ ਹੈ ਤੇ ਦਸਿਆ ਹੈ ਕਿ ਉਨੀਵੀਂ ਸਦੀ ਵਿਚ ਪੰਜਾਬੀ ਕਵਿਤਾ ਵਿਚ ਜਿਹੜੀ ਗਿਰਾਵਟ ਆਈ ਉਸ ਦਾ ਇਕ ਕਾਰਨ ਇਹਨਾਂ ਮੰਡੀਆਂ ਦੀ ਬੈਂਤ-ਬਾਜ਼ੀ ਵੀ ਸੀ। ਡਾ: ਕਾਂਗ ਵਿਧਾਤਾ ਸਿੰਘ ਤੀਰ ਬਾਰੇ ਲਿਖਦਿਆਂ ਆਖਦਾ ਹੈ, "......ਬਾਗਾਂ ਤੇ ਚੌਕਾਂ ਵਿਚ ਬੈਂਤ-ਬਾਜ਼ਾਂ ਦੇ ਅਖਾੜੇ ਲਗਦੇ ਸਨ ਤੇ ਗੰਦੇ ਸ਼ਿਅਰ ਕਹੇ ਤੇ ਪੜ੍ਹੇ ਜਾਂਦੇ। ਕਿੱਸਾਕਾਰੀ ਦੇ ਉਤਰ-ਸਿਖਰ ਵਲ ਜਾ ਰਹੇ ਲੋਕ ਕੋਈ ਨਵੀਨਤਾ ਨਹੀਂ ਸਨ ਪੈਦਾ ਕਰ ਰਹੇ ਸਗੋਂ ਸਾਡੀ ਜ਼ਬਾਨ ਨੂੰ ਗੰਦਲਾ ਕਰ ਰਹੇ ਸਨ।" ਇਹ ਗਲ ਭਾਵੇਂ ਕਿਸੇ ਹਦ ਤੀਕ ਠੀਕ ਵੀ ਹੋਵੇ ਪਰ ਇਸ ਦੇ ਕਈ ਹੋਰ ਕਾਰਨ ਵੀ ਸਨ।

ਜਿਥੋਂ ਤਕ ਜੰਮੂ ਕਸ਼ਮੀਰ ਵਿਚ ਪੰਜਾਬੀ ਕਵਿਤਾ ਦਾ ਸਬੰਧ ਹੈ, ਉਨੀਵੀਂ ਸਦੀ ਦੇ ਪਿਛਲੇ ਅੱਧ ਅਤੇ ਵੀਹਵੀਂ ਸਦੀ ਦੇ ਪਹਿਲੇ ਅੱਧ ਤਕ ਕਵਿਤਾ ਦੇ ਸੋਮੇ ਇਹਨਾਂ ਗਲੀਆਂ ਬਜਾਰਾਂ 'ਚੋਂ ਹੀ ਉਮਦੇ ਸਨ ਤੇ ਇਹਨਾਂ ਨੇ ਹੀ ਪੰਜਾਬੀ ਸਾਹਿਤ ਦੀ ਤੰਦ ਨੂੰ ਉਸ ਨਾਜ਼ਕ ਦੌਰ

1. ਚਿਠੀਆਂ ਭਾਈ ਸੰਤ ਸਿੰਘ ਅਖਨੂਰ ਵਾਲੇ

ਵਿਚ ਵੀ ਤੋਰੀ ਰਖਿਆ ਹੈ ।

ਲਾਲਾ ਜੀ ਜਿਨ੍ਹਾਂ ਦਿਨਾਂ ਵਿਚ ਜੰਮੂ ਹੀ ਰਹਿੰਦੇ ਸਨ। ਸ਼ਿਅਰ-ਵੋ-ਸ਼ਾਇਰੀ ਦਾ ਉਹਨਾਂ ਨੂੰ ਜਨੂੰਨ ਦੀ ਹਦ ਤਕ ਸ਼ੌਕ ਸੀ । ਸ਼ਾਮ ਪੈਂਦਿਆਂ ਹੀ ਕਵੀਆਂ ਦੀਆਂ ਚੌਕੜੀਆਂ ਮੰਡੀ ਨੂੰ ਜਾਂਦੀ ਗਲੀ ਜਾਂ ਪੁਰਾਣੀ ਮੰਡੀ ਵਿਚ ਆਹਮੋ-ਸਾਹਮਣੇ ਬੈਠ ਜਾਂਦੀਆਂ ਤੇ ਫਿਰ ਕਵਿਤਾ ਦੇ ਖੁਲੇ ਮੁਕਾਬਲੇ ਹੁੰਦੇ ਤੇ ਜਦ ਕਦੀ ਕਵੀ ਲੋਕ ਬਾਹਰੋਂ ਆ ਜਾਂਦੇ ਤਾਂ ਪਰੇਡ ਗਰਾਊਂਡ ਵਿਚ ਇਹਨਾਂ ਮੁਕਾਬਲਿਆਂ ਦੀਆਂ ਸਹਿਫ਼ਲਾਂ ਲਗਦੀਆਂ ਤੇ ਰਾਤ ਰਾਤ ਭਰ ਜੰਮੀਆਂ ਰਹਿੰਦੀਆਂ ।[1] ਲੋਕੀ ਘਰਾਂ ਵਿਚੋਂ ਬਾਹਰ ਆ ਜਾਂਦੇ ਤੇ ਕਵੀਆਂ ਨੂੰ ਸੁਣਦੇ ਰਹਿੰਦੇ । ਇਸ ਸ਼ਿਅਰੋ-ਸ਼ਾਇਰੀ ਦੀ ਸਿਖਿਆ ਗੁਰੂ ਆਪਣੇ ਚੇਲਿਆਂ ਨੂੰ ਵੀ ਦੇਂਦੇ ਰਹਿੰਦੇ ਸਨ ।

ਉਸ ਜ਼ਮਾਨੇ ਜੰਮੂ ਵਿਖੇ ਪੰਜਾਬੀ ਕਵਿਤਾ ਦੀ ਮੁਢਲੀ ਸਿਖਿਆ ਤੇ ਪ੍ਰੇਰਨਾ ਕਵੀਆਂ ਨੂੰ ਇਹਨਾਂ ਬੈਂਤਬਾਜ਼ੀਆਂ ਦੇ ਮੁਕਾਬਲਿਆਂ ਤੋਂ ਹੀ ਮਿਲਦੀ । ਇਕ ਹਿਸਾਬੇ ਪੰਜਾਬੀ ਕਵਿਤਾ ਲਈ ਇਹ ਬੈਂਤਬਾਜ਼ੀ ਇਕ ਸੰਸਥਾ ਦਾ ਕੰਮ ਕਰਦੀ ਸੀ ਤੇ ਜੰਮੂ ਵਿਖੇ ਇਹ ਰਵਾਇਤ ਤਕਰੀਬਨ ੧੯੪੭ ਤਕ ਚਲੀ ਆਉਂਦੀ ਰਹੀ ਹੈ । ਵਿਚਾਰ ਅਧੀਨ ਸਦੀ ਵਿਚ ਜੰਮੂ ਵਿਖੇ ਸਿਰਫ ਪੰਜਾਬੀ ਕਵਿਤਾ ਦਾ ਹੀ ਬੋਲ ਬਾਲਾ ਸੀ । ਰਾਮ ਧਨ ਦੇ ਸਿਰਕਢ ਸਮਕਾਲੀਆਂ 'ਚੋਂ ਕੁਝ ਨਾਂ ਕਾਫੀ ਪ੍ਰਸਿਧ ਹੋਏ, ਜਿਵੇਂ ਦਾਸ ਮਲ, ਗੁਸਾਈਂ ਤਾਰਾ ਚੰਦ, ਕਿਰਪਾ ਰਾਮ, ਸਾਈਂ ਕਾਦਰ ਬਖਸ਼ ਤੇ ਅਬਦੁਲਾ ਲਾਰਵੀ । ਉਂਝ ਰਾਮ ਧਨ ਦਾ ਸਭ ਤੋਂ ਵਡਾ ਸਮਕਾਲੀ ਮੀਆਂ ਮੁਹੰਮਦ ਬਖਸ਼ (੧੮੨੯–੧੯੦੬) ਸੀ । ਇਸ ਗਲ ਦਾ ਕੋਈ ਪਰਮਾਣ ਨਹੀਂ ਕਿ ਆਇਆ ਇਹਨਾਂ ਦੋ ਮਹਾਨ ਕਵੀਆਂ ਦਾ ਆਪਣੀ ਜ਼ਿੰਦਗੀ ਵਿਚ ਵੀ ਕਦੀ ਮੇਲ ਹੋਇਆ ਸੀ ।

ਲਾਲਾ ਜੀ ਦੀ ਕਵਿਤਾ ਅਲੋਪ ਹੋਣ ਦਾ ਵਡਾ ਕਾਰਨ ਅਣਗਹਿਲੀ ਹੀ ਆਖੀ ਜਾ ਸਕਦੀ ਹੈ। ਲਾਲਾ ਜੀ ਨੇ ਆਪਣੀ ਜ਼ਿੰਦਗੀ ਵਿਚ ਕੋਈ ੪੩ ਰਚਨਾਵਾਂ ਦੀ ਸਿਰਜਨਾਂ ਕੀਤੀ ਪਰੰਤੂ ਇਸ ਸਾਰੇ ਅਦੁਤੀ ਅਤੇ ਅਣਮੁਲੇ ਸਰਮਾਏ ਨੂੰ ਸਾਂਭਣ ਵਾਲਾ ਕੋਈ ਕਦਰ-ਦਾਨ ਪੈਦਾ ਨਹੀਂ ਹੋ ਸਕਿਆ । ਲਾਲਾ ਜੀ ਦੇ ਚਲਾਣਾ ਕਰ ਜਾਣ ਮਗਰੋਂ ਤਕਰੀਬਨ ਸਾਰੀ ਛਪੀ ਅਣ-ਛਪੀ ਕਵਿਤਾ ਗਣਪਤ ਦੇ ਪੁਤਰਾਂ ਹਰਦਿਆਲ ਅਤੇ ਗੁਰਦਿਆਲ ਦੇ ਹੱਥ ਲਗ ਗਈ ਸੀ ਜਿਹੜੇ ਕਿ ਕਵਿਤਾ ਨਾਲ ਕੋਈ ਮੱਸ ਨਹੀਂ ਸਨ ਰਖਦੇ । ਕਿਹਾ ਜਾਂਦਾ ਹੈ ਕਿ ਇਸ ਕਵਿਤਾ ਦਾ ਕੁਝ ਭਾਗ ਭੋਲਾ ਨਾਮੀ ਇਕ ਹਲਵਾਈ ਦੇ ਹੱਥ ਲਗ ਗਿਆ ਸੀ, ਜਿਹੜਾ ਕਿ ਕਵਿਤਾ ਦੀ ਕੁਝ ਮੱਸ ਜ਼ਰੂਰ ਰਖਦਾ ਸੀ । ਉਸ ਇਹਨਾਂ ਕਾਗਜ਼ਾਂ ਵਿਚ ਮਿਠਾਈ ਪਾ ਕੇ ਵੇਚਣ ਦੀ ਥਾਂ ਇਹਨਾਂ ਨੂੰ ਸਾਂਭ ਲਿਆ ਤੇ ਦਸਿਆ ਜਾਂਦਾ ਹੈ ਕਿ ਇੰਝ ਕਵਿਤਾ ਦਾ ਨਿਤ ਪਾਠ ਕਰਨ ਕਾਰਨ ਰਾਮ ਧਨ ਦੀ ਕਾਫੀ ਸਾਰੀ ਕਵਿਤਾ ਕੰਠ ਹੋ ਗਈ ਸੀ ਤੇ ਇਸੇ ਹਲਵਾਈ ਕਾਰਨ ਇਹ ਕਵਿਤਾ ਲੋਕਾਂ ਦੀਆਂ ਜ਼ਬਾਨਾਂ ਤੇ ਚੜ੍ਹੀ । ਇਸੇ ਤਰਾਂ ਛਨੀ ਮਹਾਜਨਾਂ ਦੇ ਬੇਲੀ ਰਾਮ ਨੂੰ ਵੀ ਰਾਮ ਧਨ ਦੀ ਢੇਰ ਸਾਰੀ ਕਵਿਤਾ ਕੰਠ ਸੀ । ਤੀਜਾ ਬੰਦਾ ਜਿਸ ਨੂੰ ਰਾਮ ਧਨ ਦੀ ਕਵਿਤਾ ਅਤੇ ਜੀਵਨ ਬਾਰੇ ਕਾਫੀ ਗਿਆਨ ਸੀ, ਉਹ ਸੀ ਕਵੀ ਦਾ ਆਪਣਾ ਭਤੀਜਾ ਰਾਮ ਚੰਦ ( ? —੧੯੭੪) ।

ਲਾਲਾ ਜੀ ਦੀ ਥੋਹੜੀ ਬਹੁਤੀ ਕਵਿਤਾ, ਜਿਹੜੀ ਲੋਕਾਂ ਨੂੰ ਯਾਦ ਰਹਿ ਗਈ, ਮਰਨੋਂ ਬਚ ਗਈ ਹੈ । ਇਸ ਦਾ ਵਡਾ ਕਾਰਨ ਲਾਲਾ ਜੀ ਦੀ ਕਵਿਤਾ ਵਿਚ ਗੁਣ ਹੈ, ਜਿਸ ਦੀ

1. ਨਰਸਿੰਘ ਦਾਸ ਨਰਗਿਸ—ਯੋਜਨਾ ਜੁਲਾਈ, ੧੯੬੧

ਅਮਰ ਸਚਿਆਈ ਨੇ ਇਸ ਨੂੰ ਲੋਕ ਪ੍ਰਿਅ ਬਣਾਈ ਰਖਿਆ ਹੈ। ਰਾਮ ਨਾਥ ਸ਼ਾਸਤਰੀ[1] ਕਵੀ ਦੀ ਕਵਿਤਾ 'ਚੰਦੋ ਦੀ ਚਾਨਣੀ' ਤੇ ਵਿਚਾਰ ਕਰਦਿਆਂ ਲਿਖਦੇ ਹਨ, "... ... ਉਸ ਅਮਰ ਪੰਕਤੀ[2] ਦੇ ਜੁੜ ਜਾਣ ਕਾਰਨ ਹੀ ਸੰਭਵ ਹੈ ਕਿ ਇਸ ਕਵਿਤਾ ਦੇ ਤਿੰਨ ਬੰਦ ਲੋਕਾਂ ਦੀ ਸਮ੍ਰਿਤੀ ਵਿਚ ਬਹਿ ਗਏ, ਵਰਨਾ ਇਹਨਾਂ ਦਾ ਵੀ ਹਸ਼ਰ ਉਹੋ ਹੀ ਹੁੰਦਾ ਜੋ ਲਾਲਾ ਜੀ ਦੀਆਂ ਬਾਕੀ ਕਵਿਤਾਵਾਂ ਦਾ ਹੋਇਆ।"

ਕਵੀ ਨੂੰ ਸ਼ਹਿਰ ਜੰਮੂ ਨਾਲ ਕਾਫੀ ਮੋਹ ਸੀ, ਇਥੇ ਕਵੀ ਦੀ ਪ੍ਰਤਿਭਾ ਉਜਾਗਰ ਕਰਨ ਲਈ ਕਵੀਆਂ ਦੀਆਂ ਢਾਣੀਆਂ ਜੁੜਦੀਆਂ ਸਨ ਤੇ ਸ਼ਾਮਾਂ ਜੰਮੂ ਦਿਆਂ ਕਵੀਆਂ ਲਈ ਬੜੀਆਂ ਰੰਗੀਲੀਆਂ ਹੁੰਦੀਆ ਸਨ। ਜੰਮੂ ਸ਼ਹਿਰ ਪਰਸ਼ਾਸਨ ਕੇਂਦਰ ਸੀ ਤੇ ਬਾਹਰੋਂ ਕਵੀਆਂ ਦੀ ਆਵਾਜਾਈ ਅਕਸਰ ਰਹਿੰਦੀ ਸੀ। ਜੰਮੂ ਨਾਲ ਮੋਹ ਬਾਰੇ ਕਵੀ ਦੀ ਕਵਿਤਾ ਤੋਂ ਹੀ ਅਨੁਮਾਨ ਹੋ ਜਾਂਦਾ ਹੈ।

ਜੀਮ-ਜੰਮੂ ਸ਼ਹਿਰ ਹੈ ਜੀ ਖ਼ੂਬ ਬਾਂਕਾ,
ਬਾਂਕੀਆਂ ਗਲੀਆਂ ਬਾਂਕੇ ਬਜ਼ਾਰ ਵੇਖੋ।
ਬਾਂਕੀ ਮੰਡੀ ਦੇ ਵਿਚ ਹੈ ਤਖ਼ਤ ਸ਼ਾਹੀ,
ਜਿਥੇ ਲਾਈ ਫੁਹਾਰਿਆਂ ਬਹਾਰ ਵੇਖੋ।
ਰਾਮਧਨ ਵਜ਼ੀਰ ਸਾਹਿਬ ਦੀ ਸਿਫਤ ਕਮਾਲ ਬਾਂਕੀ,
ਦਿਲ ਵਿਚ ਰਹਿਮ ਤੇ ਬਖ਼ਸ਼ਨਹਾਰ ਵੇਖੋ।

ਪਰੰਤੂ ਇਕ ਵਾਰ ਕਵੀ ਨੇ ਹਾਕਮੇ ਵਕਤ ਬਾਰੇ ਕਿਸੇ ਕਵਿਤਾ ਵਿਚ ਕੋਈ ਅਸਿਧਾਂ ਜ਼ਿਕਰ ਕੀਤਾ ਜਿਸ ਦੀ ਵਿਆਖਿਆ ਆਖਿਆ ਜਾਂਦਾ ਹੈ ਕਿ ਦੀਵਾਨ ਨੇ ਮਹਾਰਾਜੇ ਨੂੰ ਕੁਝ ਵਖਰੇ ਢੰਗ ਨਾਲ ਕੀਤੀ ਜਿਸ ਕਾਰਨ ਮਹਾਰਾਜਾ ਕਵੀ ਨਾਲ ਸਖ਼ਤ ਨਰਾਜ਼ ਹੋ ਗਿਆ ਅਤੇ ਕਵੀ ਨੂੰ ਚਵੀ ਘੰਟਿਆਂ ਅੰਦਰ ਅੰਦਰ ਸ਼ਹਿਰੋਂ ਨਿਕਲ ਜਾਣ ਦਾ ਹੁਕਮ ਮਿਲ ਗਿਆ। ਕਵਿਤਾ ਦੇ ਇਤਰਾਜ਼ ਯੋਗ ਬਦ ਇੰਝ ਦਸੇ ਜਾਂਦੇ ਹਨ:

ਦੇਵੀ ਕਿਲੇ[3] ਵਾਲੀ
ਜਿਸ ਨੂੰ ਕੋਈ ਸਿਮਰੇ ਕਵੀ,
ਹੇਠਾਂ ਵਗਦੀ ਤਵੀ।
ਉਤੇ ਝੰਡਾ ਝੂਲੇ ਮਜ਼ੇਦਾਰ ਹੈ ਜੀ।
ਰਾਮ ਧਨ ਰਾਜ ਕਰਦਾ ਰਣਬੀਰ ਸਿੰਘ,
ਮਾਨੋ ਵਿਕਰਮਾਜੀਤ ਅਵਤਾਰ ਹੈ ਜੀ।

ਮਾਨ ਭਾਰਗੋ ਨੂੰ 'ਸ਼ੋਲਾ' ਜੀ ਨੇ ਇੰਝ ਦਸਿਆ ਸੀ:

ਰਾਮ ਧਨ ਰਣਬੀਰ ਸਿੰਘ ਰਾਜ ਕਰ ਗਏ,
ਮਾਨੋ ਬਿਕਰਮਾਜੀਤ ਸਰਕਾਰ ਹੈ ਜੀ।

---

1. ਨਿਹਾਰਕਾ—ਰਾਮ ਨਾਥ ਸ਼ਾਸਤਰੀ।
2. ਦਣਾ ਭਰ ਕੁਸੰਗੀ ਮੰਦਿਆਂ ਨਹੀਂ ਬੋਲਣਾ
   ਚੰਦੋ ਦੀ ਚਾਂਦਨੀ ਚੰਦੋ ਕੰਨੇ।
3. ਕਿਲਾ ਬਾਹੂ ਜੋ ਤਵੀ ਦੇ ਖਬੇ ਕੰਢੇ 'ਤੇ ਹੈ।

ਇਕ ਵਿਚਾਰ ਹੈ ਕਿ ਮਹਾਰਾਜੇ ਨੂੰ 'ਰਾਜ ਕਰ ਗਏ' ਤੇ ਇਤਰਾਜ਼ ਸੀ ਚੂੰਕਿ 'ਰਾਜ ਕਰ ਗਏ' ਭੂਤ ਕਾਲ ਨੂੰ ਦਰਸਾਉਂਦਾ ਹੈ। ਤੇ ਦੂਜਾ ਵਿਚਾਰ ਹੈ ਕਿ ਮਰ ਚੁਕੇ ਬਿਕਰਮਾਜੀਤ ਨਾਲ ਤੁਲਨਾ ਦੇਣ ਕਾਰਨ ਐਸਾ ਕੀਤਾ ਗਿਆ ਸੀ। ਖੈਰ ਕੁਝ ਵੀ ਹੋਵੇ ਰਾਮ ਧਨ ਨੂੰ ਜੰਮੂ ਸ਼ਹਿਰ ਛਡਣ ਦਾ ਅਤਿਅੰਤ ਦੁਖ ਹੋਇਆ ਸੀ ਤੇ ਕਿਤਨਾ ਚਿਰ ਕਵੀ 'ਤੇ ਅਖਨੂਰ ਵਿਖੇ ਇਕਲਾਪੇ ਦਾ ਅਹਿਸਾਸ ਛਾਇਆ ਰਿਹਾ ਸੀ।

ਕੁਝ ਚਿਰ ਮਗਰੋਂ ਯਾਰਾਂ ਮਿਤਰਾਂ ਦੇ ਵਿਚ ਪੈਣ ਨਾਲ ਤੇ ਵਜ਼ੀਰ ਤਕ ਪਹੁੰਚ ਹੋਣ ਕਾਰਨ ਰਾਮ ਧਨ ਨੂੰ ਮਹਾਰਾਜੇ ਕੋਲ ਅਪੀਲ ਕਰਨ ਦੀ ਆਗਿਆ ਮਿਲ ਗਈ। ਚੂੰਕਿ ਕਵੀ ਕਿਲੇ ਵਾਲੀ ਦੇਵੀ ਦਾ ਉਪਾਸ਼ਕ ਦਸਿਆ ਗਿਆ ਇਸ ਲਈ ਉਸ ਨੂੰ ਮਹੀਨੇ ਵਿਚ ਇਕ ਵਾਰ ਦੇਵੀ ਦੇ ਦਰਸ਼ਨ ਕਰਨ ਦੀ ਆਗਿਆ ਮਿਲ ਗਈ ਤੇ ਇੰਝ ਕਵੀ ਮਹੀਨੇ ਵਿਚ ਇਕ ਵਾਰ ਜੰਮੂ ਆ ਕੇ ਯਾਰਾਂ ਮਿਤਰਾਂ ਨੂੰ ਮਿਲ ਜਾਇਆ ਕਰਦਾ ਸੀ ਤੇ ਦੇਵੀ ਦੇ ਦਰਸ਼ਨ ਕਰ ਜਾਇਆ ਕਰਦਾ ਸੀ :

**ਦੇਵੀ ਕਿਲੇ ਵਾਲੀ, ਜਿਸ ਨੂੰ ਕੋਈ ਸਿਮਰੇ ਕਵੀ।**

ਜੰਮੂ ਛਡਣ ਨਾਲ ਕਵੀ ਦੇ ਪਹਿਲੇ ਦੌਰ ਦਾ ਅੰਤ ਅਤੇ ਦੂਜੇ ਦੌਰ ਦਾ ਆਰੰਭ ਹੁੰਦਾ ਹੈ। ਜਿਥੋਂ ਤਕ ਲਾਲਾ ਜੀ ਦੀ ਕਵਿਤਾ ਦਾ ਗੁਣਾਤਮਕ ਅਤੇ ਗਿਣਾਤਮਕ ਸਬੰਧ ਹੈ, ਉਸ ਹਿਸਾਬੇ ਇਹ ਇਕ ਚੰਗਾ ਫਾਲ ਸਿਧ ਹੋਇਆ।

ਉਸ ਜ਼ਮਾਨੇ ਕਈਆਂ ਕਾਰਨਾਂ ਕਰਕੇ ਪੰਜਾਬੀ ਕਵਿਤਾ ਕਿੱਸਾਕਾਰੀ ਦੀ ਸਿਖਰ ਮਗਰੋਂ ਬੈਂਤ-ਬਾਜ਼ੀ ਤੇ ਆ ਕੇ ਠਹਿਰ ਗਈ ਸੀ ਤੇ ਜਦ ਰਾਮ ਧਨ ਨੂੰ ਮਜਬੂਰਨ ਸ਼ਹਿਰ ਛਡਣਾ ਪਿਆ ਤਾਂ ਉਹ ਇਕ ਦਮ ਇਸ ਪਰੰਪਰਾ ਨਾਲੋਂ ਟੁਟ ਗਿਆ।

ਰਾਮ ਧਨ ਦੀ ਅਸਲੀ ਕਵਿਤਾ ਦੂਜੇ ਦੌਰ ਦੀ ਹੀ ਦੇਣ ਹੈ ਜਿਸ ਨੇ ਇਕ ਤਾਂ ਜੰਮੂ ਕਸ਼ਮੀਰ ਵਿਚ ਹੀ ਨਹੀਂ ਸਗੋਂ ਸਮੁਚੀ ਪੰਜਾਬੀ ਕਵਿਤਾ ਨੂੰ ਉਸ ਅਧੋਗਤੀ ਦੇ ਦੌਰ ਵਿਚ ਵੀ ਕੁਝ ਦਿਤਾ ਤੇ ਨਾਲੇ ਕਵੀ ਨੂੰ ਵੀ ਮਰਨੋਂ ਬਚਾ ਲਿਆ।

ਅਖਨੂਰ ਜਾ ਕੇ ਕਵੀ ਨੇ ਕਵਿਤਾ ਨੂੰ ਇਕ ਤਾਂ ਲੋਕਾਂ ਕੋਲ ਲਿਆਂਦਾ ਦੂਜਾ ਕਿੱਸਾ ਕਾਵਿ ਨੂੰ ਮੁੜ ਸੁਰਜੀਤ ਕੀਤਾ। ਪਹਿਲੀ ਗਲ ਜਿਹੜੀ ਕਵੀ ਦੇ ਮਨ ਵਿਚ ਪੈਦਾ ਹੋਈ, ਉਹ ਰਾਜਿਆਂ ਮਹਾਰਾਜਿਆਂ ਵਿਰੁਧ ਰੋਸ ਸੀ। ਹੁਣ ਉਹ ਲੋਕਾਂ ਦੇ ਦ੍ਰਿਸ਼ਟੀਕੋਣ ਤੋਂ ਰਾਜਿਆਂ ਮਹਾਰਾਜਿਆਂ ਨੂੰ ਦੇਖਣ ਲਗ ਪਿਆ ਸੀ। ਇਨ੍ਹਾਂ ਦਿਨਾਂ ਹੀ ਉਸ ਨੇ ਲਿਖਿਆ ਸੀ :—

**ਰੇ-ਰਾਜਿਆਂ ਨੂੰ ਧੰਨ ਮਾਲ ਦੁਨੀਆਂ,**
**ਰੰਗ ਰਾਗ ਸ਼ਾਨ ਗੁਮਾਨ ਚੰਗਾ।**
**ਇਕ ਅਕਲ ਨਹੀਂ ਦੂਜੀ ਸ਼ਕਲ ਨਹੀਂ,**
**ਤੀਜਾ ਬੋਲਣ ਤੇ ਨਹੀਂ ਗੁਮਾਨ ਚਗਾ।**
**ਧੋਤੀ ਅੰਗ ਨਹੀਂ ਬਸਤਰ ਤੰਗ ਨਹੀਂ,**
**ਕੋਈ ਢੰਗ ਨਹੀਂ ਸੋਭਾ ਮਾਨ ਚੰਗਾ।**
**ਰਾਮ ਧਨ ਕੀ ਮੰਗਣਾ ਕਿਸੇ ਕੋਲੋਂ,**
**ਅੰਦਰ ਸਬਰ ਸੰਤੋਖ ਮਰ ਜਾਣ ਚੰਗਾ।**

ਤੇ ਇਨ੍ਹਾਂ ਦਿਨਾਂ ਹੀ ਕਵੀ ਨੇ ਲੰਮੀ ਕਵਿਤਾ 'ਅਖਨੂਰ ਦਾ ਰਾਜਾ' ਦੀ ਰਚਨਾ ਵੀ

ਕੀਤੀ ਸੀ । ਇਸ ਕਵਿਤਾ ਨੂੰ ਲੋਕੋਕਤੀ 'ਹਨੇਰ ਨਗਰੀ ਚੌਪਟ ਰਾਜ' ਦੀ ਲੋਕ ਕਥਾ ਨੂੰ ਅਧਾਰ ਬਣਾਇਆ ਗਿਆ ਹੈ। ਇਸ ਵਿਚ ਕਵੀ ਨੇ ਜਿਥੇ ਭ੍ਰਿਸ਼ਟ ਪ੍ਰਸ਼ਾਸਨ ਤੇ ਭਰਿਸ਼ਟਾਚਾਰ ਦੀ ਤਸਵੀਰ ਪੇਸ਼ ਕੀਤੀ ਹੈ ਕਿ ਕਿੰਝ ਕੁਚਜੇ ਪ੍ਰਸ਼ਾਸਨ ਵਿਚ ਲੋਕ ਦੁਖੀ ਹੁੰਦੇ ਹਨ, ਉਥੇ ਰਾਜਿਆਂ ਦੀ ਅਗਿਆਨਤਾ ਨੂੰ ਵੀ ਨੰਗਾ ਕੀਤਾ ਗਿਆ ਹੈ। ਇਕ ਅਰਾਈਂ ਪ੍ਰਸ਼ਾਸਨ ਤੋਂ ਦੁਖੀ ਹੋ ਕੇ ਆਪਣੇ ਆਪ ਮਸ਼ਾਣਾਂ 'ਤੇ ਕਰ ਵਸੂਲਣ ਲਗ ਪੈਂਦਾ ਹੈ ਤੇ ਉਸ ਨੂੰ ਕੋਈ ਪੁਛਦਾ ਤਕ ਨਹੀਂ ਇਥੋਂ ਤਕ ਕਿ ਉਸ ਇਕ ਦਿਨ ਰਾਜੇ ਤੋਂ ਵੀ ਇਹ ਆਖ ਕਿ ਉਹ ਰਾਣੀ ਦਾ ਸਾਲਾ ਹੈ, ਕਰ ਵਸੂਲ ਕਰ ਲਿਆ :

> **ਭਲਾ ਦੇਖਿਆ ਰਾਣੀਏਂ ਤੇਰਾ ਸਾਲਾ,**
> **ਜਿਹੜਾ ਸਾਥੋਂ ਵੀ ਕਰ ਚੁਕਾਉਂਦਾ ਈ।**
> **ਭਲਾ ਸੁਣ ਤੂੰ ਭੋਲਿਆ ਰਾਜਿਆ ਵੇ,**
> **ਕਦੀ ਰਾਣੀ ਦਾ ਸਾਲਾ ਵੀ ਸਦਾਉਂਦਾ ਈ।**

ਆਪਣੇ ਵਿਚ ਰਾਜਿਆਂ 'ਤੇ ਇਹ ਇਕ ਜ਼ਬਰਦਸਤ ਵਿਅੰਗ ਹੈ। ਇਹ ਕਵਿਤਾ ਬੜੀ ਹੀ ਲੋਕ ਪ੍ਰਿਅ ਹੋਈ ਹੈ ਤੇ ਅਖਨੂਰ ਦੇ ਸ਼ਾਹੂਕਾਰ ਦੀਵਾਨ ਸ਼ਾਹ ਨੇ ਆਪਣੇ ਹੀ ਖਰਚ ਤੇ ਛਪਾਈ ਸੀ ।

ਭਾਵ ਇਹ ਹੈ ਕਿ ਜੰਮੂ ਅਤੇ ਅਖਨੂਰ ਵਿਖੇ ਦੋ ਦ੍ਰਿਸ਼ਟੀਕੋਣਾਂ ਦਾ ਅੰਤਰ ਸੀ। ਜੰਮੂ ਜਿਥੇ ਮਹਿਲਾਂ ਦੀਆਂ ਉਚੀਆਂ ਅਟਾਰਿਆਂ ਤੋਂ ਹੇਠਾ ਵਲ ਲੋਕਾਂ ਵਲ ਵੇਖਣ ਦੀ ਨੀਝ ਵਾਲਾ ਦ੍ਰਿਸ਼ਟੀਕੋਣ ਪਲਪਦਾ ਸੀ ਅਤੇ ਅਖਨੂਰ ਜਿਥੇ ਹੇਠੋਂ ਭਾਵ ਲੋਕਾਂ ਦੀ ਪਧਰ ਤੋਂ ਉਪਰ ਵਲ ਵੇਖਣ ਦੀ ਨਜ਼ਰ ਸੀ । ਇਸੇ ਲਈ ਜਦ ਰਾਮ ਧਨ ਅਖਨੂਰ ਪੁਜਿਆ ਤਾਂ ਉਸ ਦਾ ਸਮੂਚਾ ਦ੍ਰਿਸ਼ਟੀਕੋਣ ਹੀ ਬਦਲ ਗਿਆ। ਉਹ ਉਥੇ ਜਾ ਕੇ ਲੋਕਾਂ ਦੇ ਬਹੁਤ ਹੀ ਨੇੜੇ ਪੁਜ ਗਿਆ ਸੀ।

ਇੰਝ ਕਵੀ ਦੀ ਇਕ ਬ੍ਰਿਜ ਭਾਸ਼ੀ ਕਵਿਤਾ ਵਿਚ ਲੋਕ-ਪੀੜਾ ਦਾ ਕਿਤਨਾ ਜ਼ਿਕਰ ਆਉਂਦਾ ਹੈ। ਭਾਵੇਂ ਕਵੀ ਨਿਰੋਲ ਆਰਥਕ ਦ੍ਰਿਸ਼ਟੀਕੋਣ ਤੋਂ ਵੇਖਣ ਦੀ ਗਲ ਨਹੀਂ ਕਰ ਸਕਦਾ ਪਰੰਤੂ ਫਿਰ ਵੀ ਲੋਕਾਂ ਦੀ ਗਲ ਆਖਦਾ ਹੈ ਭਾਵੇਂ ਅੰਤ 'ਚ ਕਿਸਮਤ ਨੂੰ ਵੀ ਵਿਚ ਆਣ ਵਾੜਦਾ ਹੈ। ਇਸ ਕਵਿਤਾ ਵਿਚ ਬਗਾਰ ਦਾ ਜ਼ਿਕਰ ਕੀਤਾ ਹੈ,ਬਗਾਰ ਲੋਕਾਂ ਲਈ ਅਤਿ ਦੁਖਦਾਈ ਅਤੇ ਅਸਹਿ ਹੁੰਦੀ ਸੀ। ਰਾਜਿਆਂ ਮਹਾਰਾਜਿਆਂ ਨੂੰ ਜਦ ਵੀ ਮਨੁਖੀ ਮਿਹਨਤ ਅਤੇ ਬਾਹੂਬਲ ਦੀ ਲੋੜ ਹੁੰਦੀ ਤਾਂ ਉਹ ਗਰੀਬ ਲੋਕਾਂ ਨੂੰ ਇਜੜਾਂ ਵਾਂਗ ਹਾਕ ਲਿਆਂਦੇ ਤੇ ਮੁਫ਼ਤ ਕੰਮ ਲੈਂਦੇ ਜਾਂ ਲਾਮਾਂ ਤੇ ਭੇਜ ਦੇਂਦੇ। ਜੰਮੂ ਕਸ਼ਮੀਰ ਇਹ ਅਖਾਣ ਉਹਨਾਂ ਸਮਿਆਂ ਦਾ ਹੀ ਹੋਂਦ ਵਿਚ ਅਇਆ ਹੈ ;

**ਹੈ ਬਗਾਰ, ਕਾਰੇ ਸਰਕਾਰ**

ਜਾਂ

ਜੇ ਬਗਾਰ (ਨਰਕ) ਵੀ ਜਾਣਾ ਹੋਵੇ ਤਾਂ ਪਹਿਲਾਂ ਜਾਓ ਭਾਵ ਬਗਾਰ ਨੂੰ ਨਰਕ ਸਮਾਨ ਸਮਝਿਆ ਜਾਂਦਾ ਸੀ। ਲੋਕਾਂ ਬਾਰੇ ਕਵੀ ਨੇ ਇੰਝ ਇਕ ਕਵਿਤਾ ਵਿਚ ਉਹਨਾਂ ਦਾ ਵਰਨਣ ਕੀਤਾ ਹੈ;

> **ਇਹ ਲੋਕ ਜੋ ਪਹਾੜੀ ਸਦਾ ਬਸਤ ਹੈਂ ਉਜਾੜੀ,**

ਹਾਥ ਪਰਧੀ ਓ ਕੁਹਾੜੀ ਇਹੀ ਇਨ ਕੇ ਹਥਿਆਰ ਹੈਂ ।
ਸੀਸ ਧਰੇਂ ਫਟੀ ਟੋਪੀ ਮੈਲੀ ਪਤਲੀ ਲੰਗੋਟੀ,
ਹਾਥ ਬੀਚ ਰਹੇ ਸੋਟੀ ਪੀਠ ਧਰਤ ਬਹੁ ਭਾਰ ਹੈਂ ।
ਜਬ ਜਬ ਦੁਖ ਹੋਤੇ ਇਹ ਹੈਂ ਕਰਮੋਂ ਕੋ ਰੋਤੇ,
ਅਗਿਆਨ ਮੇਂ ਹੈਂ ਸੋਤੇ, ਨਿਤ ਪੜਤੀ ਬਗਾਰ ਹੈਂ ।
ਰਾਮਧਨ ਕਹਿ ਸਾਰ ਮਤ ਦਿਓ ਦੋਸ ਯਾਰ,
ਊਂਚ ਨੀਚ ਕੇ ਵਿਓਹਾਰ ਹੋਤ ਕਰਮਨਸਾਰ ਹੈਂ ।

ਸ਼ਹਿਰੋਂ ਬਾਹਿਰ ਆ ਕੇ ਕਵੀ ਦੀ ਕਵਿਤਾ ਦਾ ਪਧਰ ਉਚਾ ਹੋਇਆ ਤੇ ਕਵਿਤਾ ਦਾ ਪੁਨਰ ਜਨਮ ਹੋਇਆ ਤੇ ਇਸ ਨੂੰ ਸੋਚ ਦੀਆਂ ਨਵੀਆਂ ਦਿਸ਼ਾਵਾਂ ਮਿਲਿਆਂ । ਅਖਨੂਰ ਵਿਖੇ ਦੀਵਾਨ ਸ਼ਾਹ ਦੀ ਸਰਪਰੱਸਤੀ ਨੇ ਰਾਮ ਧਨ ਦੀ ਕਾਵਿ ਕਲਾ ਨੂੰ ਵਿਕਾਸ ਕਰਨ ਅਤੇ ਨਿਖਰਨ ਵਿਚ ਬੜੀ ਸਹਾਇਤਾ ਕੀਤੀ ।

ਦਸਿਆ ਜਾਂਦਾ ਹੈ ਕਿ ਰਾਮ ਧਨ ਨੂੰ ਚਿਤਰਕਾਰੀ ਦਾ ਵੀ ਬੜਾ ਝਸ ਸੀ । ਇਸ ਗਲ ਦੀ ਪੁਸ਼ਟੀ ਇਸ ਗਲ ਤੋਂ ਹੁੰਦੀ ਹੈ ਕਿ ਲਾਲਾ ਜੀ ਨੇ ਕਈਆਂ ਵਰ੍ਹਿਆਂ ਦੀ ਕਠੋਰ ਮਿਹਨਤ ਨਾਲ 'ਸੰਪੂਰਨ ਰਾਮਾਇਨ' ਦੀ ਰਚਨਾ ਕੀਤੀ । ਇਹ ਮਹਾਂਕਾਵਿ ਪੰਜਾਬੀ ਸਾਹਿਤ ਨੂੰ ਲਾਲਾ ਜੀ ਦੀ ਇਕ ਅਦੁਤੀ ਤੇ ਅਣਮੁਲੀ ਦੇਣ ਸੀ । ਇਸ ਦੀ ਤਿਆਰੀ ਵਿਚ ਕਵੀ ਨੇ ਜ਼ਿੰਦਗੀ ਦੇ ਅਤਿ ਕੀਮਤੀ ਵਰ੍ਹੇ ਲਗਾਏ ਸਨ ਤੇ ਨਾਲ ਬੜੀਆਂ ਰੀਝਾਂ ਨਾਲ ਪੋਥੀ ਤਿਆਰ ਕੀਤੀ ਸੀ । ਕਿਤਾਬ ਲਈ ਕਾਗਜ਼ ਕਸ਼ਮੀਰੋਂ ਮੰਗਵਾਇਆ ਤੇ ਫਿਰ ਬੜੀ ਮਿਹਨਤ ਨਾਲ ਕਾਗਜ਼ ਨੂੰ ਘੋਟਾ ਕਰਨ ਮਗਰੋਂ ਕਾਲੀ ਸਿਆਹੀ ਨਾਲ ਖੁਸ਼ਖਤ ਅਖਰਾਂ (ਫਾਰਸੀ) ਵਿਚ ਰਚਨਾ ਦੀ ਲਿਖਾਈ ਕੀਤੀ ਗਈ । ਹਥ ਲਿਖਤ ਵਿਚ ਥਾਉਂ ਥਾਈਂ ਚਿਤਰਾਂ ਲਈ ਥਾਂ ਖਾਲੀ ਛੱਡੀ ਗਈ ਤੇ ਮਗਰੋਂ ਲਾਲਾ ਜੀ ਨੇ ਇਹਨਾਂ ਖਾਲੀ ਥਾਂਵਾਂ ਤੇ ਆਪ ਚਿਤਰ ਵਾਹੇ ਅਤੇ ਰੰਗ ਭਰਿਆ । ਇਹਨਾਂ ਚਿਤਰਾਂ ਵਿਚ ਗੂਹੜੇ ਰੰਗਾਂ ਦਾ ਪ੍ਰਯੋਗ ਕੀਤਾ ਹੋਇਆ ਸੀ । ਇਹ ਖਰੜਾ ਪਰਮਾ ਨੰਦ ਅਲਮਸਤ ਨੇ ਆਪ ਕਈ ਵਰ੍ਹਿਆਂ ਤਕ ਰਾਮ ਧਨ ਦੇ ਭਤੀਜੇ ਰਾਮ ਚੰਦ ਕੋਲ ਪਿਆ ਵੇਖਿਆ ਸੀ । ੧੯੪੭ ਤੋਂ ਕੁਝ ਵਰ੍ਹੇ ਪਹਿਲਾਂ ਜਿਹਲਮ (ਗਖੜ) ਦਾ ਰਾਮ ਚੰਦ ਦਾ ਇਕ ਸਬੰਧੀ ਇਹ ਖਰੜਾ ਲੈ ਗਿਆ ਸੀ, ਜਿਸ ਮੋੜ ਕੇ ਨਹੀਂ ਲਿਆਂਦਾ ਤੇ ਇੰਝ ਇਹ ਅਦੁਤੀ ਗ੍ਰੰਥ ਵੀ ਗੁਆਚ ਗਿਆ ।

ਮੰਦਰ ਪੰਚ ਬਕਤਰ ਜੰਮੂ ਦਾ ਪਹਿਲਾ ਮਹੰਤ (ਪੁਜਾਰੀ) ਲਾਲਾ ਜੀ ਦੇ ਖਾਨਦਾਨ ਵਿਚੋਂ ਸੀ । ਇਹ ਮੰਦਰ ਇਕ ਖਾਲੀ ਪਈ ਉਜਾੜ ਥਾਂ ਤੇ ਸਥਾਪਤ ਕੀਤਾ ਗਿਆ ਸੀ (ਅਜ ਕਲ ਇਹ ਥਾਂ ਸ਼ਹਿਰ ਦੀ ਅਤਿ ਸੰਘਣੀ ਵਸੋਂ ਵਾਲਾ ਮਹੱਲਾ ਹੈ) । ਇਸ ਮੰਦਰ ਵਿਚ ਮਹੰਤ ਕਾਰਨ ਰਾਮ ਧਨ ਦਾ ਕਾਫੀ ਆਣ ਜਾਣ ਸੀ । ਇਸ ਲਈ ਮੰਦਰ ਦੀਆਂ ਖਾਲੀ ਕੰਧਾਂ ਦੀ ਸਜਾਵਟ ਲਈ ਲਾਲਾ ਜੀ ਨੇ ਆਪਣੀ ਕਵਿਤਾ ਬਹੁਤੀ ਬਿਜੀ, (ਜਿਵੇਂ ਕਿ ਧਰਮ ਨਾਲ ਸਬੰਧਤ ਹੋਣ ਕਾਰਨ ਐਸਾ ਰਵਾਜ ਸੀ) ਦੀਆਂ ਪੰਗਤੀਆਂ ਕੰਧਾਂ ਤੇ ਲਿਖੀਆਂ । ਇਹ ਲਿਖਾਈ ਇਤਨੀ ਸੁੰਦਰ ਅਤੇ ਪਕੀ ਸਿਆਹੀ ਨਾਲ ਕੀਤੀ ਗਈ ਸੀ ਕਿ ਤਕਰੀਬਨ ਇਕ ਸਦੀ ਲੰਘ ਜਾਣ ਦੇ ਬਾਵਜੂਦ ਵੀ ਮੌਜੂਦ ਸੀ । ਕੁਝ ਪੰਗਤੀਆਂ, ਦਹਾਕਿਆਂ ਦੇ ਗੇੜ, ਮੀਂਹ ਝਖੜ ਝੰਗ ਅਤੇ ਮਨੁਖੀ ਅਣਗਹਿਲੀ ਕਾਰਨ ਇਤਨੀਆਂ ਫਿਕੀਆਂ ਪੈ ਚੁਕੀਆਂ ਸਨ ਕਿ ਪੜ੍ਹੀਆਂ ਨਹੀਂ ਸਨ ਜਾਂਦੀਆਂ । ੧੯੭੧ ਵਿਚ ਇਸ ਮੰਦਰ ਦੀਆਂ ਕੰਧਾਂ ਤੇ ਪੋਚਾ ਫੇਰ ਦੇਣ ਕਾਰਨ ਮਿਟ ਗਈਆਂ । ੧੯੭੧ ਤੋਂ ਕੁਝ

ਚਿਰ ਪਹਿਲਾਂ ਮਾਨ ਭਾਰਗਵ ਨੇ ਹੇਠਾਂ ਦਿਤੀਆਂ ਕੁਝ ਪੰਗਤੀਆਂ ਦਾ ਉਤਾਰਾ ਇਸ ਮੰਦਰ ਦੀਆਂ ਕੰਧਾਂ ਤੋਂ ਕੀਤਾ ਸੀ :

ਪਾਪ ਪੁੰਨ ਸੀ ਸਦਾ ਪਿਆਰਾ,
ਰਾਮ ਧਨ ਸੋ ਗੁਰੂ ਹਮਾਰਾ ।

o

ਨੇਕੀ ਨੇਕੀ ਬਦੀ ਬਣ ਜਾਨ,
ਸਰਵ ਸੋਈ ਗੁਰ ਅੰਤਰ ਧਿਆਨ ।

o

ਰਾਮ ਧਨ ਜੈਸੀ ਕੋ ਕਰਸੀ,
ਜੈਸੀ ਕੋ ਕਰਸੀ ਤੈਸੀ ਭਰਸੀ ।

o

ਇਕ ਮਹਲ ਪੂਜਣ ਖਾਸ ਹਜ਼ੂਰ,
ਇਕਨਾ ਨੂੰ ਕਹਾ ਜਾਵਣ ਸੂਰ ।

o

ਮੰਨ ਚੰਚਲ ਬਹੂ ਰੰਗਾ,
ਡਕੋ ਰਾਮ ਜ਼ੰਜੀਰਾਂ ਪਾ ।
ਰਾਮ ਧਨ ਹਰਿਨਾਮ ਕੀ,
ਇਸ ਸੋ ਕਾਰ ਕਰਾ ।

o

ਜਬ ਘਾਸੀ ਪੜ ਜਾਵਸੀ,
ਰਾਮ ਨਾਮ ਕੀ ਚਿਤ ।
ਰਾਮ ਨਾਮ ਹੋ ਜਾਵਸੀ,
ਰਾਮ ਧਨ ਹਰ ਛਿਤ ।

o

ਨਾਲ ਸਿਦਕ ਦੇ ਗੁਰਾਂ ਪਾਸੋਂ,
ਵਿਚ ਦੁਖ ਦੇ ਜਾਗ ਲਗਾ ਲਈ ।
ਹੁਕਮ ਸੇਤੀ ਦੁਧ ਹੋਇਆ ਪੈਦਾ,
ਨਾਮ ਇਸ਼ਕ ਦੇ ਦੁਧ ਪਕਾ ਲਈ ।

o

ਤੂੰ ਹੀ ਤੂੰ ਹੀ ਜਪਤਾ ਬ੍ਰਹਿਮੰਡ,
ਤੂੰ ਹੀ ਤੂੰ ਹੀ ਹਰ ਜੋਤ ਅਖੰਡ ।[1] ਆਦਿ ।

ਬ੍ਰਿਜ ਭਾਸ਼ਾ ਵਿਚ ਕਵੀ ਦੇ ਕੁਝ ਹੋਰ ਪਦ ਵੀ ਮਿਲਦੇ ਹਨ ਤੇ ਇਕੋ ਇਕ ਸਥਾਨਕ

1. ਜੰਮੂ-ਕਸ਼ਮੀਰ ਵਿਚ ਪੰਜਾਬੀ ਕਵਿਤਾ— ਮਾਨ ਭਾਰਗੋ (ਖਰੜਾ)

ਰੰਗਣ (ਡੋਗਰੀ ਰੂਪ) ਦੀ ਕਵਿਤਾ ਜਿਹੜੀ ਆਮ ਲੋਕਾਂ ਕੋਲ ਸੁਣੀ ਜਾਂਦੀ ਹੈ[1], ਦੇ ਜ਼ਬਾਨੀ ਹੋਣ ਕਾਰਨ ਕਈ ਥਾਵਾਂ ਤੇ ਮੌਖਿਕ–ਉਚਾਰਨਾਂ ਦੇ ਪ੍ਰਭਾਵਾਂ ਤੋਂ ਸਖਣੀ ਨਹੀਂ ਆਖੀ ਜਾ ਸਕਦੀ।

## ਚੰਦੇ ਦੀ ਚਾਂਦਨੀ

ਦਿਖੀ ਲੈ ਰਾਮ ਧੰਨਾ, ਪ੍ਰੀਤੇ ਦੀ ਰੀਤੇ ਗੀ,
ਲਟਕਨਾਂ ਕਚੀਏ ਤੰਦੈ ਕੰਨੇ।
ਹੱਥਾਂ ਦੀਆਂ ਦਿਤੀ ਦੀਆਂ, ਕਠਨ ਹੋਈ ਜੰਦੀਆਂ,
ਖੋਹਲਨੇ ਪੌਂਦੀਆਂ ਦੰਦੇ ਕੰਨੇ।
ਔਂ, ਤੇਰੀ ਤੂੰ ਮੇਰਾ ਹੋਈ ਗਿਆ,
ਸੁਖੇ-ਦੁਖੇ ਚੰਗੇ-ਮੰਦੇ ਕੰਨੇ।
ਦਨਾ ਭਰ ਕੁਸੇਗੀ ਮੰਦਿਆਂ ਨਹੀਂ ਬੋਲਨਾ,
ਚੰਦੇ ਦੀ ਚਾਂਦਨੀ ਚੰਦੇ ਕੰਨੇ।

ਸਾੜਾ ਤੇ ਕੰਮ ਥਾ ਕਤਨਾ ਪਿੰਜਨਾ,
ਕਿਤਾ ਹਾ ਤੂੰ ਬਨੇ ਤੰਬਨੇ ਦਾ।
ਤਰੁਟੀ ਗਈਆਂ ਔਂ ਭਾਰ ਧਾ ਚੁਕੀਏ,
ਪਤਰਾਂ ਤੂੜੇਂ ਤੇ ਧਮਨੇ ਦਾ।
ਕੌਦੇ ਬਸ ਪਾਈਆਂ ਮਾੜਿਆ ਠੋਗਰਾ,
ਦਸੋ ਹਾਂ, ਰਾਹ ਜੋ ਥੰਮਨੇ ਦਾ।

o

ਕੈਸੀ ਜੇ ਪੁਛਨੀਆਂ ਜੜੀਆਂ ਬੂਟੀਆਂ,
ਕੈਸੀ ਜੇ ਦਿਖਣਾ ਠੋਗਰ ਦਵਾਰਾ।
ਨਹੀਂ ਮੇਰੇ ਬਿਚ ਭੂਤ ਮਸਾਨ ਏ,
ਨਾ ਗੇ ਮੇਰੇ ਬਿਚ ਖੁਟ-ਖਟਾਲਾ।
ਨਹੀਂ ਤੂੰ ਫੇਰਿਆਂ ਛਿਲੜੂ ਬਕਰੂ,
ਨਹੀਂ ਤੂੰ ਫੇਰਿਆਂ ਕੁਕੱੜ ਕਾਲਾ।
ਮਿਗੀ ਲੁਟੀ, ਤਰੁਟੀ, ਪੁਟੀ, ਸੁਟੀ ਗਿਆ,
ਰਾਮਧਨਾ ! ਓ ਬੰਸਰੀ ਵਾਲਾ।
ਕਰਾਂ ਬੀ ਕੇ ਹੋਰ ਬਸ ਨਹੀਂ ਚਲੇ ਦਾ,
ਮਨ ਲਗੀ ਗਿਆ ਮੇਰਾ ਚੰਦੇ ਕੰਨੇ।
ਦਨਾ ਭਰ ਕੁਸੇਗੀ ਮੰਦਿਆਂ ਨਹੀਂ ਬੋਲਨਾ,
ਚੰਦੇ ਦੀ ਚਾਂਦਨੀ ਚੰਦੇ ਕੰਨੇ।

---

1. ਨਿਹਾਰਕਾ— ਰਾਮ ਨਾਥ ਸ਼ਾਸਤਰੀ

ਇਵੇਂ ਹੀ ਰਾਮਧਨ ਦੇ ਕੁਝ ਪੱਦ ਬ੍ਰਿਜ ਭਾਸ਼ਾ ਵਿਚ ਵੀ ਮਿਲਦੇ ਹਨ। ਉਸ ਜ਼ਮਾਨੇ ਇਹ ਆਮ ਜਿਹਾ ਰਵਾਜ ਸੀ ਕਿ ਕਵੀ ਆਪਣੀ ਪੰਡਤਾਈ ਵਿਖਾਉਣ ਲਈ ਐਸਾ ਕਰਦੇ ਸਨ। ਰਾਮ ਧਨ ਦੀ ਬ੍ਰਿਜ ਭਾਸ਼ੀ ਕਵਿਤਾ :

ਕਲਯੁਗ ਜਬ ਆਇਓ, ਆ ਕਦਮ ਜਬ ਢੁਕਾਇਓ,
ਸਬ ਕਰਮ ਧਰਮ, ਜਾ ਬੈਠਿਓ ਪਾਤਾਲ ਮੇਂ।
ਜੋਰਨ ਬੇ-ਜੋਰ ਹੂਏ, ਔਰਨ ਕੇ ਔਰ ਹੂਏ,
ਸਾਧਨ ਕੇ ਚੋਰ ਹੂਏ, ਬਹੁਤੇ ਕਲ ਕਾਲ ਮੇਂ।
ਘੱਟ ਬੋਲ, ਘੱਟ ਤੋਲ, ਲੇਤੇ ਹੈਂ ਗਾਂਠ ਖੋਲ,
ਉਮਰ ਘਟ, ਗੁਬਰ ਘੱਟ, ਫਸੇ ਮੋਹ ਜਾਲ ਮੇਂ।
ਪਾਪਨ ਕਾ ਜਰ ਬੜਾ, ਪੁੰਨ ਕੰਮਜ਼ੋਰ ਬੜਾ,
ਰਾਮ ਧਨ ਸ਼ੋਰ ਬੜਾ, ਜਗਤ ਜੰਜਾਲ ਮੇਂ।

ਬਸੰਤ

ਬਸੰਤ ਕੀ ਬਹਾਰ ਆਈ, ਸ਼ਾਖੇਂ ਗੁਲਜ਼ਾਰ ਲਾਈ,
ਬੁਲਬੁਲ, ਮਿਲ ਡਾਰ ਆਈ, ਫੂਲ ਫੂਲ ਬੋਲੇਂ।
ਮੂਲ-ਫੂਲ, ਡਾਲ-ਫੂਲ, ਪਾਤਨ ਕੇ ਨਾਲ ਫੂਲ,
ਫੂਲ-ਫੂਲ, ਕਲੀ-ਕਲੀ, ਸਰੱਸਤ ਮੁਖ ਖੋਲੇਂ।
ਆਏ ਤੋ ਬਸੰਤ ਸੱਖੀ ਘਰ ਮੇਂ ਨਹੀਂ ਕੰਤ ਸੱਖੀ,
ਵੋਹ ਤੋ ਬੇਅੰਤ ਸੱਖੀ ਮੋਰ ਮੁਕਟ ਵਾਰੇ ਜੀ।
ਫੂਲ ਮੇਂ ਸਰਸੋਂ ਕਹੀਂ ਕਹੀਂ ਜਾਏ ਕੇ ਹਰਸੋਂ,
ਕਿਉਂ ਲਾਏ ਹੈਂ ਬਰਸੋਂ, ਸ਼ਿਆਮ ਸੁੰਦਰ ਕਾਰੇ ਜੀ।
ਜਿਨ ਕੇ ਹੈਂ ਕੰਤ ਪਾਸ, ਕਰਤੀ ਹੈਂ ਸੁਖ ਵਿਲਾਸ,
ਹੈਂ ਬਿਨ ਤੁਮ ਉਦਾਸ, ਪਰਾਣ ਪਾਨ ਹਾਰੇ ਜੀ।
ਰਾਮ ਧਨ ਦਾਸੀ ਕੀ ਸੁਨੀਏ ਬ੍ਰਜ ਵਾਸੀ ਕੀ,
ਦਰਸ ਕੀ ਪਿਆਸੀ ਕੀ ਰਹਿਤ ਕਿਉਂ ਹੋ ਨਿਆਰੇ ਜੀ।

ਰਾਮਧਨ ਦੀ ਵਿਅਕਤੀਗਤ ਜ਼ਿੰਦਗੀ ਭਾਵੇਂ ਕਿਹੋ ਜਿਹੀ ਵੀ ਸੀ ਪਰੰਤੂ ਉਸ ਵਿਚ ਤਿੱਖੀ ਸੂਝ ਅਤੇ ਬਲਵਾਨ ਚੇਤਨਾ ਜ਼ਰੂਰ ਸੀ। ਜਿਸ ਤੋਂ ਉਪਰੰਤ ਜਿਸ ਤਰ੍ਹਾਂ ਕਿ ਹਾਸ-ਰਸ ਤੇ ਵਿਅੰਗ ਉਸ ਦੀ ਸੁਭਾ ਦਾ ਇਕ ਅਣ-ਨਿਖੜਵਾਂ ਭਾਗ ਸੀ, ਇਸੇ ਤਰ੍ਹਾਂ ਇਹ ਹਾਸ-ਰਸ ਤੇ ਵਿਅੰਗ ਉਸ ਦੀ ਕਵਿਤਾ ਵਿਚ ਵੀ ਮਿਲਦਾ ਹੈ। ਕਵੀ ਦਾ ਵਿਅੰਗ, ਗੰਭੀਰ, ਡੂੰਘਾ ਅਤੇ ਚੇਤਨ ਹੈ ਇਸੇ ਕਾਰਨ ਇਹ ਹਾਸ ਵਿਅੰਗ ਕਵੀ ਦੀ ਕਾਵਿ-ਕਲਾ ਨੂੰ ਮਹਾਨ ਅਰਥ ਪਰਦਾਨ ਕਰਦਾ ਹੈ ਤੇ ਕਵਿਤਾ ਨੂੰ ਜ਼ੋਰਦਾਰ ਬਣਾਉਂਦਾ ਹੈ। ਰਾਮ ਧਨ ਦੀ ਕਵਿਤਾ ਵਿਚ ਜਾਪਦਾ ਹੈ ਕਿ ਉਹ ਹਾਸ-ਵਿਅੰਗ ਦੀ ਮਹੱਤਤਾ ਤੋਂ ਭਲੀਭਾਂਤ ਜਾਣੂ ਸੀ ਤੇ ਉਸ ਨੇ ਇਸ ਹਥਿਆਰ ਨੂੰ ਸੁਚੱਜੇ ਢੰਗ ਨਾਲ ਆਪਣੇ ਸਮਕਾਲੀ ਸੰਕਲਪ ਵਿਚ ਵਰਤਿਆ ਹੈ। ਕਵੀ ਦਾ ਹਾਸ-ਰਸ ਇਥੋਂ ਆਰੰਭਦਾ ਹੈ :—

ਚਲ ਭਈ ਭਗਤਾ ਗੰਗਾ ਨਹਾ,
ਤਿੱਤਲੀ ਵੀ ਚਲੀ ਏ, ਬਿੰਦਲੂ ਵੀ ਚਲੀ ਏ,
ਨਾਲੇ ਚਲੀ ਏ ਰਾਮ ਦਿਤੇ ਦੀ ਮਾ।

ਇਝ ਹੀ ਜਦ ਸੂਟੇ ਦੇ ਸ਼ੌਕੀਨਾਂ ਤੇ ਚੋਟ ਕੀਤੀ ਹੈ ਤਾਂ ਉਹ ਵੀ ਬੜੀ ਬਲਵਾਨ ਅਤੇ ਸਿੱਧੀ ਨਿਸ਼ਾਨੇ ਨੂੰ ਫੁੰਡਣ ਵਾਲੀ ਗਲ ਕੀਤੀ ਹੈ। ਭਾਵੇਂ ਇਸ ਵਿਚ ਬਿਆਨੀਆ-ਬਾਹਰਮੁਖੀ ਢੰਗ ਅਪਨਾਇਆ ਗਿਆ। ਪਰੰਤੂ 'ਅਖਨੂਰ ਦਾ ਰਾਜ' ਇਕ ਵਿਸ਼ਾਲ, ਗੰਭੀਰ ਅਤੇ ਅੰਤਰ-ਮੁਖੀ ਹਾਸ ਵਿਅੰਗ ਹੈ। ਇਸ ਕਵਿਤਾ ਵਿਚ ਜ਼ੋਰਦਾਰ ਢੰਗ ਰਾਹੀਂ ਇਕ ਲੋਕੋਕਤੀ ਨੂੰ ਹਥਿਆਰ ਬਣਾ ਕੇ ਸਮਕਾਲੀ ਅਰਥਾਂ ਵਿਚ ਵਰਤਿਆ ਗਿਆ ਹੈ। ਇਤਨਾ ਜ਼ੋਰਦਾਰ ਵਿਅੰਗ, ਰਾਜਨੀਤੀ ਅਤੇ ਪ੍ਰਸ਼ਾਸ਼ਨ ਤੇ ਪੰਜਾਬੀ ਸਮੁਚੀ ਕਵਿਤਾ ਵਿਚ ਹੋਰ ਕਿੱਧਰੇ ਵੇਖਣ ਵਿਚ ਨਹੀਂ ਆਉਂਦਾ। ਸੁਥਰੇ ਮਗਰੋਂ ਰਾਮ ਧਨ ਦੀ ਕਵਿਤਾ ਵਿਚ ਇਹ ਗੁਣ ਮੌਜੂਦ ਹੈ।

ਇਸ ਕਵਿਤਾ ਨੂੰ ਕਵੀ ਨੇ ਦੋਹਰੇ ਅਰਥਾਂ ਵਿਚ ਵਰਤਿਆ ਹੈ, 'ਹਨੇਰ ਨਗਰੀ ਚੌਪਟ ਰਾਜ' ਦੀ ਕੱਥਾ ਨੂੰ ਸਮਕਾਲੀ ਨੌਕਰ ਸ਼ਾਹੀ ਦੀ ਭ੍ਰਿਸ਼ਟ ਜ਼ਿਹਨੀਅਤ ਲਈ ਵਰਤਿਆ ਹੈ। ਇੰਝ ਇਹ ਕਵਿਤਾ ਲੋਕ-ਕੱਥਾ ਅਧਾਰਤ ਹੁੰਦਿਆਂ ਹੋਇਆਂ ਵੀ ਆਪਣੇ ਸਮਕਾਲੀ ਅਰਥ ਦੇ ਜਾਂਦੀ ਹੈ। ਇਸ ਤੋਂ ਕਵੀ ਦੀ ਉਚ-ਪ੍ਰਤਿਭਾ ਦਾ ਗਿਆਨ ਹੁੰਦਾ ਹੈ। ਇਸੇ ਤਰ੍ਹਾਂ ਨਰਕ ਨਾਮੀਂ ਕਵਿਤਾ ਵਿਚ, 'ਘੱਟ ਤੋਲ, ਘੱਟ ਬੋਲ, ਲੇਤੇ ਹੈਂ ਗਾਂਠ ਖੋਲ' ਵੀ ਆਪਣੇ ਸਮਕਾਲੀ ਅਤੇ ਦੋਹਰੇ ਅਰਥਾਂ ਲਈ ਵਰਤਿਆ ਗਿਆ ਹੈ। ਐਸੀ ਲੋਟੂ ਸ਼੍ਰੇਣੀ ਲਈ ਜਿਹੜੀ ਕਵੀ ਦੀ ਸਮਕਾਲੀ ਵੀ ਸੀ ਤੇ ਅਜ ਵੀ ਹੈ। ਇਥੇ ਵੀ ਕਵੀ ਨੇ ਨਰਕ ਦੀ ਗਲ ਆਖ ਕੇ ਅਸਲ ਵਿਚ ਇਸ ਸ਼੍ਰੇਣੀ ਤੇ ਚੋਟ ਕੀਤੀ ਹੈ। ਕਲਯੁਗ ਦਾ ਸੰਕਲਪ ਤਾਂ ਇਸ ਦੇ ਮਿਥਿਹਾਸਕ ਆਗਮਨ ਤੋਂ ਲੈ ਕੇ ਹਾਲਾਂ ਤਕ ਚਲਦਾ ਆ ਰਿਹਾ ਹੈ।

ਰਾਮ ਧਨ ਦੀ ਕਵਿਤਾ ਦਾ ਇਕ ਹੋਰ ਵਡਾ ਗੁਣ, ਉਸ ਦੀ ਕਵਿਤਾ ਵਿਚ ਤਿੰਨੋ ਮੁਖ ਧਾਰਾਵਾਂ, ਸੂਫ਼ੀ, ਭਗਤੀ ਤੇ ਗੁਰਮਤ ਦਾ ਸੁਮੇਲ ਹੈ। ਇਹ ਇਕ ਮਹਿਤਵ-ਪੂਰਨ ਵਿਸ਼ੇਸ਼ਤਾਈ ਹੈ।

ਜਿਸ ਸਮੇਂ ਰਾਮ ਧਨ 'ਚੰਦੇ ਦੀ ਚਾਂਦਨੀ' ਲਿਖਦਾ ਹੈ ਤਾਂ ਇਸ ਵਿਚ ਕ੍ਰਿਸ਼ਨ ਭਗਤੀ ਇਕ ਜੋਗਣ ਦੇ ਰੂਪ ਵਿਚ ਆਉਂਦੀ ਹੈ। ਔਰਤ ਰੂਪੀ ਭਗਤ ਆਪਣੇ ਪ੍ਰੀਤਮ ਬੰਸਰੀ ਵਾਲੇ ਦੇ ਬ੍ਰਿਹੋਂ ਦਾ ਜਾਲਿਆ ਹੋਇਆ ਹੈ। ਉਸ ਉਤੇ ਕਈ ਦਵਾਦਾਰੂ ਜਾਂ ਜਾਦੂ-ਟੂਣਾ ਕੰਮ ਨਹੀਂ ਆਉਂਦਾ ਕਿਉਂਕਿ ਉਸ ਨੂੰ ਕੋਈ ਤਕਲੀਫ਼ ਨਹੀਂ ਸਿਰਫ਼ ਕ੍ਰਿਸ਼ਨ ਮੁਰਾਰੀ ਬੰਸਰੀ ਵਾਲੇ ਦਾ ਬ੍ਰਿਹਾ ਹੈ। ਉਹ ਤਾਂ ਉਸ ਨੂੰ ਲੁਟੀ-ਪੁਟੀ ਗਿਆ ਹੈ। ਇਹ ਕਲਪਨਾ ਨਿਰੋਲ ਭਗਤਕ ਹੈ।

ਪਰੰਤੂ ਇਸੇ ਕਵਿਤਾ ਵਿਚ 'ਸਾੜ੍ਹਾ ਤੇ ਕੰਮ ਥਾ ਕਤਨਾ ਪਿੰਜਨਾ' ਇਥੇ ਕਵੀ ਸੂਫ਼ੀਆਂ ਦੇ ਬਿੰਬ ਅਤੇ ਪ੍ਰਤੀਕ ਵਲ ਆ ਜਾਂਦਾ ਹੈ। ਕਿਉਂਕਿ ਸੂਫ਼ੀਆਂ ਨੇ ਇਸ ਪੇਕੇ-ਰੂਪੀ ਦੁਨੀਆਂ ਵਿਚ ਕੁਝ ਸਿਖਣਾ ਹੈ, ਕਮਾਈ ਕਰਨੀ ਹੈ ਤਾਂ ਕਿ ਮੁਰਸ਼ਦ ਕਮਾਲ, ਸਹੁਰੇ ਘਰ ਪੁਜ ਕੇ ਪਲੇ ਗੁਣ ਹੋਵੇ ਤਾਂ ਉਹ ਖੁਸ਼ ਹੋਵੇਗਾ। ਇਕ ਸੂਫ਼ੀ ਆਪਣੇ ਕਾਮਲ ਮੁਰਸ਼ਦ ਨਾਲੋਂ ਟੁਟ ਬ੍ਰਿਹਾ ਵਿਚ ਗਰਸਤ ਹੈ। ਉਸ ਵਲ ਪਹੁੰਚ ਲਈ ਗੁਣਾਂ ਦਾ ਪਾਸ ਹੋਣਾ ਜ਼ਰੂਰੀ ਹੈ। ਇਥੇ ਕਵੀ ਨੇ ਸੂਫ਼ੀਆਂ ਦੇ ਬਿੰਬ ਨੂੰ ਵਰਤ ਕੇ ਭਗਤ ਨੂੰ ਇਹ ਅਮਲ ਕਰ ਕੇ, ਮੁਰਸ਼ਦ ਦੀ ਮੰਜ਼ਲ ਤਕ ਪਹੁੰਚਾਉਣਾ ਹੈ।

ਇਸੇ ਤਰ੍ਹਾਂ ਰਾਮ ਧਨ ਨੇ ਗੁਰਬਾਣੀ ਦੀ ਸ਼ਬਦਾਵਲੀ ਦੀ ਵਰਤੋਂ ਕਰ ਕੇ ਨਿਰਗੁਣ ਅਤੇ ਸਰਗੁਣ ਦਾ ਮੇਲ ਕੀਤਾ ਹੈ ਜਿਵੇਂ—

ਸੋ ਗੁਰੂ ਹਮਾਰਾ,
ਸੋਈ ਗੁਰ ਅੰਤਰ ਧਿਆਨ,
ਨਾਲ ਸਿਦਕ ਦੇ ਗੁਰਾਂ ਪਾਸੋਂ,
ਤੂੰ ਹੀ ਤੂੰ ਹੀ ਜਪਦਾ ਬ੍ਰਹਿਮੰਡ,
ਤੂੰ ਹੀ ਤੂੰ ਹੀ ਹਰ ਜੋਤ ਅਖੰਡ। ਆਦਿ

ਰਾਮਧਨ ਦੀ ਕਵਿਤਾ ਪੰਜਾਬੀ ਜਗਤ ਲਈ ਇਕ ਮਹਾਨ ਦੇਣ ਹੈ ਤੇ ਇਸ ਲਈ ਜ਼ਰੂਰੀ ਬਣ ਜਾਂਦਾ ਹੈ ਕਿ ਇਸ ਮਹਾਨ ਕਵੀ ਨੂੰ ਲੱਭਣ ਲਈ ਇਕ ਜਥੇਬੰਦ ਜਤਨ ਕੀਤਾ ਜਾਏ। ਹਾਲਾਂ ਤੇ ਕਵੀ ਨੂੰ ਇਕ ਸੌਵਾਂ ਭਾਗ ਵੀ ਨਹੀਂ ਲਭਿਆ ਜਾ ਸਕਿਆ।

(ਡਿਪਟੀ ਕੰਟਰੋਲਰ, ਤਵਾਜ਼ਾ ਵਿਭਾਗ, ਸ੍ਰੀਨਗਰ)

————

ਹਰਬੰਸ ਸਿੰਘ 'ਆਜ਼ਾਦ'

# ਉਠ ਸਖੀ ਚਲੀਏ

ਆ ਸੱਖੀ ਰਾਣੀਏਂ,
ਚਲੀਏ ਨਸ਼ਾਤ ਨੀ ।
ਫੁਲਾਂ ਨੇ ਸਜਾਈ ਜਿਥੇ,
ਰੰਗਾਂ ਦੀ ਬਰਾਤ ਨੀ ।

o

ਆ ਸੱਖੀ ਚਲੀਏ,
ਸ਼ਾਲਾਮਾਰ ਬਾਗ਼ ਨੀ ।
ਮਛਰੇ ਫੁਹਾਰੇ ਉਥੇ,
ਪਿਆਰ ਪਏ ਜਾਗ ਨੀ ।

o

ਆ ਸੱਖੀ ਚਲੀਏ,
ਚਿਸ਼ਮਾਂ ਸ਼ਾਹੀ ਨੀ ।
ਠੰਡਾ ਪਾਣੀ ਪੀਣ ਜਿਥੇ,
ਜੁੜੀ ਹੈ ਲੁਕਾਈ ਨੀ ।

o

ਆ ਸਖੀ ਚਲੀਏ,
ਸਹੁਣੇ ਅਛਾਬਲ ਨੀ ।
ਠੰਡੀ ਘਣੀ ਛਾਂ ਉਹਦੀ,
ਦਿਲ ਕਰੇ ਵਲ ਨੀ ।

o

ਆ ਸਖੀ ਚਲੀਏ,
ਅਜ ਵੈਰੀ ਨਾਗ ਨੀ ।
ਕਰੇ ਉਹਦੀ ਪਹਿਲੀ ਝਾਕੀ,
ਦਿਲ ਬਾਗ਼ ਬਾਗ਼ ਨੀ ।

o

ਆ ਸਖੀ ਚਲੀਏ,
ਹਰੇ ਗੁਲਮਰਗ ਨੀ।
ਪਾਣੀ ਜਿਹਦਾ ਭਰਦੇ ਨੇ,
ਸੌ ਸੌ ਸੁਰਗ ਨੀ।

o

ਆ ਸੱਖੀ ਚਲੀਏ,
ਸਹੁਣੇ ਸੋਨਾਮਰਗ ਨੀ।
ਧੁੱਪਾਂ ਲਿਸ਼ਕਾਈ ਜਿੱਥੇ,
ਹਿਮਾਂ ਕੱਜੇ ਮਰਗ ਨੀ।

o

ਉੱਠ ਸੱਖੀ ਚਲੀਏ,
ਵਲ ਪਹਿਲਗਾਮ ਨੀ।
ਚੀੜਾਂ ਸੰਗ ਖੇਡੀਏ,
ਸੁਬ੍ਹਾ ਅਤੇ ਸ਼ਾਮ ਨੀ।

o

ਉਠ ਸਖੀ ਚਲੀਏ,
ਸ੍ਰੀ ਅਮਰ ਨਾਥ ਨੀ।
ਰਹਿੰਦੀ ਜਿਥੇ ਪਾਰਵਤੀ,
ਨਾਲ ਸ਼ਿਵ ਨਾਥ ਨੀ।

o

ਉਠ ਸਖੀ ਚਲੀਏ,
ਅਜ ਕੁਕੜਨਾਗ ਨੀ।
ਨਦੀ ਦੀ ਥਾਂ ਸ਼ਾਂ,
ਛੇੜੇ ਕੋਈ ਰਾਗ ਨੀ।

o

ਉਠ ਸੱਖੀ ਚਲੀਏ,
ਅੱਜ ਲੋਲਾਬ ਨੀ।
ਦਿੱਤਾ ਇਕਬਾਲ ਨੂੰ,
ਪੜਾਂ ਜਿੱਥੇ ਆਬ ਨੀ।

o

ਉਠ ਸੱਖੀ ਚਲੀਏ,
ਵਲ ਬਾਰਾਮੂਲੇ ਨੀ।
ਗਰਮੀ ਦੀ ਰੁੱਤੇ ਉੱਥੇ,
'ਵਾ ਠੰਡੀ ਝੁੱਲੇ ਨੀ।

— ooo —

## ਕਹਾਣੀ

# ਕਾਲੀ ਮਾਂ

ਗੁਰਚਰਨ ਸਿੰਘ 'ਗੁਲਸ਼ਨ'

ਘਟਦੀ ਜਾਂਦੀ ਧੁੱਪ ਦੇ ਨਾਲ ਨਾਲ ਪਰਛਾਵੇਂ ਪਲ ਪਲ ਲੰਮੇ ਤੇ ਪਤਲੇ ਹੁੰਦੇ
ਗਏ—ਤੇ ਫਿਰ ਇੰਨੇ ਪਤਲੇ ਕਿ ਉਹ ਕਾਚਰੇ ਹਨੇਰੇ ਦਾ ਹੀ ਇਕ ਭਾਗ ਬਣ ਕੇ ਰਹਿ ਗਏ।
ਕਾਂਤਾ ਨੇ ਹੱਥ ਵਧਾ ਕੇ ਬਿਜਲੀ ਜਗਾਣ ਦਾ ਕੋਈ ਯਤਨ ਨਾ ਕੀਤਾ। ਉਸ ਨੇ ਆਪਣੇ ਦੁਖਦੇ
ਹੋਏ ਅੰਗਾਂ ਨੂੰ ਪਲੋਸਿਆ। ਭਾਵੇਂ ਦਰਦ ਤਾਂ ਨਹੀਂ ਸੀ ਹੋ ਰਿਹਾ ਪਰ ਮਾਰ ਪੈਣ ਦਾ ਅਹਿਸਾਸ
ਬੁਰੀ ਤਰ੍ਹਾਂ ਉਸ ਨੂੰ ਖੁਰਚਣ ਲਗਾ। ਕਲ ਰਾਤ ਤੋਂ ਹੀ ਬਥੇਰਾ ਰੋਂਦੀ ਆ ਰਹੀ ਸੀ ਤੇ ਹੁਣ
ਸਿਰ ਭਾਰਾ ਹੋ ਰਿਹਾ ਸੀ।
ਅੱਥਰੂ ਸੁਕ ਚਲੇ ਸਨ। ਉਸ ਦੀਆਂ ਅੱਖਾਂ ਬੋਝਲ ਤੇ ਸਿਰ ਭਾਰਾ ਹੋ ਰਿਹਾ ਸੀ। ਉਹ ਕਿੰਨੀ ਹੀ ਵਾਰ ਇਹ ਸਵਾਲ ਆਪਣੇ

"ਆਖ਼ਿਰ ਮੇਰੀ ਗ਼ਲਤੀ ਕੇ ਹੋਈ?" ਉਹ ਕਿੰਨੀ ਹੀ ਵਾਰ ਇਹ ਸਵਾਲ ਆਪਣੇ
ਆਪ ਤੋਂ ਪੁਛਦੀ ਥੱਕ ਲੱਥੀ ਸੀ। ਫਿਰ ਜਵਾਬ ਵੀ ਆਪੇ ਹੀ ਦੇ ਲੈਂਦੀ, "ਬਸ ਇਹੀ ਨਾ
ਫੁਲਕਾ ਘੜਨਾ ਨੀਂ ਆਂਦਾ, ਕਪੜੇ ਚੰਗੀ ਤਰ੍ਹਾਂ ਨਚੋੜਦੀ ਨਾ, ਭੱਤਾ ਬੜਕਾਂਦਿਆਂ ਪਾਣੀ ਦਾ
ਖ਼ਿਆਲ ਨਹੀਂ ਰਹਿੰਦਾ ਤੇ ਬਾਟ ਬਣ ਜਾਂਦੈ......ਪਰ ਮੈਂ ਇਹ ਸਭ ਕੰਮ ਸਿਖ ਸਕਦੀ ਹਾਂ।"
ਇਸੇ ਸਵਾਲ ਜਵਾਬ ਦੇ ਭੈੜੇ ਨਾ ਮੁਕਣ ਵਾਲੇ ਚਕਰਾਂ ਵਿਚ ਹੀ ਉਸ ਦੀਆਂ ਅੱਖਾਂ ਸਾਹਮਣੇ
ਕਲ ਰਾਤ ਦਾ ਨਜ਼ਾਰਾ ਘੁੰਮ ਜਾਂਦਾ। "ਹਾਲੇ ਪਹਿਲਾ ਫੁਲਕਾ ਹੀ ਤਵੇ ਤੇ ਪਾਇਆ ਸੀ ਤੇ
ਦੂਜੇ ਲਈ ਪੇੜਾ ਕਰਨ ਦਾ ਯਤਨ ਕਰ ਰਹੀ ਸਾਂ ਜੋ ਗੋਲ ਨਹੀਂ ਸੀ ਹੋ ਰਿਹਾ ਕਿ ਇਕ ਦਮ
ਗਾਲ੍ਹਾਂ ਦੀ ਵਾਛੜ ਆ ਪਈ।" ਇਹ ਕਾਂਤਾ ਦੀ ਸੱਸ ਸੀ। ਉਸ ਨੇ ਕਾਂਤਾ ਦੇ ਹੱਥੋਂ ਪੇੜਾ
ਖਸ ਲਿਆ ਜੋ ਹੁਣ ਕਾਫ਼ੀ ਮਧੋਲੇ ਜਾਣ ਕਾਰਨ ਕਾਲਾ ਹੋ ਚੁਕਾ ਸੀ। "ਜੇ ਮਾਊ ਖੋਤੀ ਕੁਝ
ਨਹੀਂ ਦਸਿਆ ਤੇ ਕਰਮਾਂ ਸੜੀਏ ਇਥੇ ਤੇ ਕੁਝ ਸਿਖ। ਸਾਲ ਹੋਣ ਲਗਾ ਏ ਤੇ ਭਰਾ ਖਾਈ ਆ

ਫੁਲਕਾ ਘੜਨਾ ਨੀਂ ਆਂਦਾ।'' ਅਤੇ ਨਾਲ ਹੀ ਉਸ ਨੇ ਪੇੜਾ ਵੀ ਠਾਹ ਕਰ ਕੇ ਕਾਂਤਾ ਦੇ ਮੱਥੇ ਦੇ ਮਾਰਿਆ। ਉਸ ਦਾ ਜੀਅ ਸ਼ੈਦ ਕਦੀ ਨਹੀਂ ਸੀ ਭਰਿਆ। ਉਹ ਆਖਦੀ ਗਈ— "ਮਾਊ ਵੀ ਕਦੇ ਘਰ ਰੋਟੀ ਪਕਾਈ ਹੋਵੇ ਤੇ ਤੁਸਾਂ ਵੀ ਜਾਚ ਆਂਦੀ। ਉਧ ਖੋਤੀ ਆਂ ਤੇ ਬਸ ਆਪਣੀ ਕੰਘੀ-ਪਟੀ ਤੇ ਸਿਲਮਿਆਂ ਸਤਾਰਿਆਂ ਨਾਲ ਗ਼ਰਜ ਰਹੀ ਏ। ਕੰਘੀ-ਪਟੀ ਕੀਤੀ ਤੇ ਤੁਰ ਗਈ ਸਿਲਮੇ, 'ਕਲੀ ਜਾਂ ਫਿਰ ਖਸਮੋਂ ਆਂ ਪਿਛੇ ਲਾਇਆ। ਰਾਤੀਂ ਰੋਟੀ ਹੋਟਲ ਤੋਂ ਖਰੀਦ ਕੇ ਖਾ ਲਈ। ਲੱਖ ਲਾਹਨਤ ਉਸ ਦੇ ਜਨਮ-ਕਰਮ ਆਂ !''

ਕਾਂਤਾ ਨੂੰ ਇਸ ਗਲ ਦਾ ਵੀ ਡਾਢਾ ਝੋਰਾ ਸੀ ਕਿ ਇਥੇ ਵੀ ਬਿਰਾਦਰੀ ਦੇ ਹਰ ਘਰ ਵਾਂਗ, ਉਸ ਦੀ ਮਮੀ ਦੀ ਬੁਰਾਈ ਹੀ ਕੀਤੀ ਜਾਂਦੀ ਸੀ। ਨਿਕੇ ਹੁੰਦਿਆਂ ਉਸ ਦੀ ਮਾਂ ਉਸ ਲਈ ਸਭ ਕੁਝ ਸੀ। ਉਸ ਦੀ ਮਾਂ ਸੂਹਣੀ ਵੀ ਕਿੰਨੀ ਸੀ। ਕਾਂਤਾ ਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਕਿਵੇਂ ਉਸ ਦੀ ਮਾਮੀ ਜਦ ਕਦੀ ਵੀ ਉਹਨਾਂ ਦੇ ਜਾਂਦੀ, ਆਪਣੇ ਲੀਕਾਂ ਭਰੇ ਹੱਥਾਂ ਪੈਰਾਂ ਨੂੰ ਚੋਖਦੀ ਹੋਈ ਲਾਲਸਾ ਭਰੀਆਂ ਅੱਖਾਂ ਨਾਲ ਆਖਦੀ, "ਤੇਰੀ ਮਮੀ ਕਿੰਨੀ ਸੂਹਣੀ ਵੇ— ਵਾਹ ਵਾਹ ਗੋਰੀ ਚਿੱਟੀ ਤੇ ਉਤੋਂ ਪੜ੍ਹੀ ਲਿਖੀ। ਨੀਂ ਕਾਂਤਾ ਮਰ ਜਾਣੀਏ ਜੇ ਕਿੱਧਰੇ ਮੈਂ ਇੰਨੀ ਸੂਹਣੀ ਤੇ ਪੜ੍ਹੀ ਲਿਖੀ ਹੁੰਦੀ ਤੇਰੀ ਮਮੀ ਵਾਂਗੂੰ... ਮੈਂ ਤੇ ਕਦੀ ਵੀ ਨਾ ਨੌਕਰੀ ਛੋੜਦੀ। ਤੇਰੀ ਮਮੀ ਗਲਤੀ ਕੀਤੀ ਹਈ। ਉਹ ਪਏ ਸ਼ੋਰ ਕਰਦੇ ਰਹਿੰਦੇ ਇਸ ਆਪਣਾ ਮਤਲਬ ਕਢਣਾ ਹਿਆ ਕੇ। ਚੰਗੀ ਭਲੀ ਮਾਸਟਿਆਣੀ ਲਗੀ ਦੀ ਹਈ।'' ਤੇ ਉਸ ਦੀ ਮਮੀ ਹੱਥਲੀ ਬੁਹਾਰੀ ਛੋੜ ਦੂਰ ਖਿਲਾਅ ਵਿਚ ਘੂਰਨ ਲਗਦੀ। ਮਾਮੀ ਦੀ ਆਖੀ ਇਹ ਗਲ ਅਜ ਕਾਂਤਾ ਨੂੰ ਹਥੋੜੇ ਵਾਂਗ ਵਜਦੀ ਤੇ ਉਸ ਦੇ ਕੰਨ ਪਾਟ ਪਾਟ ਜਾਂਦੇ। ਉਹ ਹੌਲੀ ਹੌਲੀ ਆਪਣਾ ਸੱਜਾ ਕੰਨ ਰਗੜਨ ਲਗਦੀ। ਉਸ ਨੂੰ ਸਵਾਦ ਆਂਦਾ ਅਤੇ ਫਿਰ ਉਹ ਜ਼ੋਰ ਜ਼ੋਰ ਨਾਲ ਖੁਰਕਣ ਲਗਦੀ। ਖੁਰਕਦੀ ਰਹਿੰਦੀ ਜਦ ਤੀਕ ਉਸ ਦਾ ਕੰਨ ਪੀੜ ਨਾ ਕਰਨ ਲਗਦਾ।

ਝਟ ਕੁ ਮਗਰੋਂ ਫਿਰ ਉਸ ਨੂੰ ਕਲ ਰਾਤੀਂ ਪਈ ਮਾਰ ਦਾ ਅਹਿਸਾਸ ਖੁਰਚਣ ਲਗਾ। ਉਸ ਨੂੰ ਆਪਣੇ ਦਰਦ ਦਾ ਖਰੀਂਢ ਉਖੜਦਾ ਲਗਾ। ਉਹ ਬਿਹਬਲ ਹੋ ਗਈ ਤੇ ਆਪਣੀ ਜਾਨ ਨੂੰ ਖਤਮ ਕਰਨ ਤਕ ਸੋਚ ਗਈ। ਪਰ ਇਥੇ ਵੀ ਉਹ ਆਪਣੇ ਆਪ ਨੂੰ ਬੇਬਸ ਪਾਂਦੀ। ਮਰੇ ਤਾਂ ਕਿਵੇਂ ? ਪਰ ਉਹ ਹਾਰ ਕੇ ਕਾਲੀ ਮਾਂ ਅਗੇ ਅਰਦਾਸ ਕਰਦੀ, "ਹੇ ਦੇਵੀ ਮਾਂ, ਮੇਰਾ ਵੀ ਲਹੂ ਪੀ ਲੈ। ਤੇਰੀ ਪਿਆਸ ਤਾਂ ਬੁਝੇਗੀ ਨਹੀਂ ਪਰ ਮੇਰੀ ਜਾਨ ਰੋਜ਼ ਰੋਜ਼ ਦੀ ਮਾਰ ਅਤੇ ਤਾਹਣਿਆਂ ਮਿਹਣਿਆਂ ਤੋਂ ਛੁਟ ਜਾਵੇਗੀ।'' ਉਸ ਨੂੰ ਕਾਲੀ ਮਾਂ ਆਪਣੀਆਂ ਅੱਖਾਂ ਅਗੇ ਸਾਕਾਰ ਹੁੰਦੀ ਨਜ਼ਰ ਆਉਂਦੀ। ਕਾਲੀ ਮਾਂ ਦੇ ਹੱਥ ਵਿਚਲਾ ਕਟੋਰਾ ਲਹੂ ਨਾਲ ਲਬਾਲਬ ਭਰਿਆ ਹੁੰਦਾ ਤੇ ਉਸ ਦੇ ਗਲ ਵਿਚ ਤਾਜ਼ੇ ਕਟੇ ਇਨਸਾਨੀ ਸਿਰਾਂ ਦਾ ਹਾਰ ਹੁੰਦਾ। ਉਹ ਬਥੇਰਾ ਯਤਨ ਕਰਦੀ ਇਹ ਵੇਖਣ ਦਾ ਕਿ ਉਹਨਾਂ ਸਿਰਾਂ ਵਿਚ ਉਸ ਦਾ ਸਿਰ ਵੀ ਪਰੋਤਾ ਹੋਇਆ ਹੈ ਜਾਂ ਨਹੀਂ। ਨਿੱਕੇ ਹੁੰਦਿਆਂ ਉਹ ਕਈ ਵਾਰ ਕਾਲੀ ਮਾਂ ਦੇ ਮੰਦਰ ਗਈ ਸੀ ਤੇ ਹਰ ਵਾਰ ਉਸ ਨੂੰ ਭੈ ਆਉਂਦਾ ਸੀ, ਕਾਲੀ ਮਾਂ ਦਾ ਕਾਲਾ ਸਿਆਹ ਚਿਹਰਾ ਤੇ ਲਾਲ ਲਹੂ ਜੀਭ ਵੇਖ ਉਸ ਦਾ ਕਲੇਜਾ ਧੜਕ ਉਠਦਾ ਸੀ। ਪਰ ਅਜ...... ਝਟ ਉਸ ਨੂੰ ਇਕ ਜਨੂੰਨ ਜਿਹਾ ਚੜ੍ਹ ਆਉਂਦਾ। ਉਹ ਧੜਾਧੜ ਆਪਣੇ ਪੇਟ ਵਿਚ ਮੁਕੇ ਮਾਰਨ ਲਗ ਪੈਂਦੀ। ਸੋਚਦੀ, "ਭਾਵੇਂ ਇਸੇ ਤਰ੍ਹਾਂ ਜਾਨ ਨਿਕਲ ਜਾਵੇ। ਪਰ ਕਿਥੇ ? ਇਹ ਅਜੀਬ ਜਿਹਾ ਭਾਰ ਪਤਾ ਨਹੀਂ ਕਦੋਂ ਖਹਿੜਾ ਛੋੜਸੀ।''

ਰਾਤੀਂ ਜਦੋਂ ਉਸ ਦੇ ਪਤੀ ਨੇ ਆਪਣੀ ਮਾਂ ਦਾ ਚੀਕ ਚਿਹਾੜਾ ਸੁਣਿਆ ਤਾਂ ਉਹ ਉਸ ਨੂੰ ਗੁਤੋਂ ਫੜ ਦੂਏ ਅੰਦਰ ਧਰੀਕ ਕੇ ਲੈ ਗਿਆ ਤੇ ਲੱਤਾਂ ਮੁਕਿਆਂ ਨਾਲ ਉਸ ਦੀ ਚੰਗੀ ਭੁਗਤ ਸੁਆਰ ਦਿਤੀ। ਕਾਂਤਾ ਮਾਰ ਤਕਰੀਬਨ ਭੁਲ ਹੀ ਗਈ ਸੀ। ਪਰ ਹਾਂ, ਉਸ ਨੂੰ ਆਪਣਾ ਪਤੀ ਹੂ ਬਹੂ ਆਪਣੇ ਪਿਓ ਵਰਗਾ ਲਗਾ ਜੋ ਤਕਰੀਬਨ ਹਰ ਰੋਜ਼ ਹੀ ਸ਼ਰਾਬ ਦੀ ਗਰਮੀ ਵਿਚ ਉਸ ਦੀ ਮਾਂ ਦਾ ਪਿੰਡਾ ਸੇਕ ਛਡਦਾ ਸੀ ਤੇ ਫਿਰ ਖਾਰਸ਼ ਖਾਧੇ ਕੁਤੇ ਵਾਂਗ ਚੂੰਕਦਾ ਪਰ੍ਹਾਂ ਜਾ ਪੈਂਦਾ ਸੀ, ਅਤੇ ਉਸ ਦੀ ਮਾਂ ਕੁਝ ਕੁ ਦੇਰ ਰੋਂਦੀ ਧੋਂਦੀ ਤੇ ਫਿਰ ਬੇ-ਹੋਸ਼ੀ ਵਰਗੀ ਨੀਂਦਰ ਵਿਚ ਮਸਤ ਹੋ ਜਾਂਦੀ ਜਿਵੇਂ ਕੁਝ ਹੋਇਆ ਹੀ ਨਹੀਂ ਸੀ।

ਪਰ...... ? ਇਸ 'ਪਰ' ਬਾਰੇ ਹੋਰ ਕੁਝ ਜਾਣਨ ਲਈ ਉਹ ਕਾਫ਼ੀ ਪਰ੍ਹਾਂ ਚਲੀ ਜਾਂਦੀ। ਉਸ ਨੂੰ ਆਪਣਾ ਮਾਮਾ ਯਾਦ ਆਉਂਦਾ। ਕਈ ਵਾਰ ਉਹ ਮਾਮੇ ਨੂੰ ਮਾਮੀ ਦੇ ਤਰਲੇ ਮਿੰਨਤਾਂ ਕਰਦਿਆਂ ਵੇਖ ਹੈਰਾਨ ਹੋਈ ਸੀ। ਉਹ ਸੋਚਦੀ ਮਾਮਾ ਇਹ ਸਭ ਕਿਉਂ ਕਰਦੈ ? ਪਰ ਨਿਕੇ ਜਿਹੇ ਦਿਮਾਗ ਵਿਚ ਇਹ ਗਲ ਨਾ ਆਉਂਦੀ। ਉਸ ਕਈ ਵਾਰ ਮਾਮੇ ਨੂੰ ਆਖਦਿਆਂ ਸੁਣਿਆ ਸੀ— "ਜੇ ਤੈਨੂੰ ਆਪਣੀ ਇੱਜ਼ਤ ਦੀ ਕੋਈ ਪ੍ਰਵਾਹ ਨਹੀਂ ਨਾ ਸਹੀ, ਪਰ ਇਹਨਾਂ ਛੇ ਬਚਿਆਂ (ਵਡੇ ਵਲ ਇਸ਼ਾਰਾ ਕਰਦਾ ਹੋਇਆ) ਦਾ ਖ਼ਿਆਲ ਤੇ ਕਰ, ਤੇ ਖ਼ਾਸ ਕਰ ਇਸ ਕੁੜੀ ਦਾ।" ਮਾਮਾ ਮੇਰੇ ਵਲ ਇਸ਼ਾਰਾ ਕਰਦਾ ਤੇ ਮੈਂ ਉਥੋਂ ਨਸਣ ਦੀ ਕਰਦੀ। ਅਸਾਂ ਸਾਰੇ ਭੈਣ ਭਰਾਵਾਂ ਵਿਚੋਂ ਕੋਈ ਵੀ ਤਾਂ ਨਹੀਂ ਸੀ ਪੜ੍ਹਿਆ। ਫਿਰ ਇਕ ਦਿਨ ਦੀ ਗਲ ਉਸ ਨੂੰ ਯਾਦ ਆਉਂਦੀ— ਹਿਕ ਦਿਹਾੜੇ ਮਾਮਾ ਪਉੜੀਆਂ ਚੜ੍ਹ ਆਇਆ। ਸ਼ਾਮਤੀ ਦੀ ਮਾਰ ਅਸਾਂ ਕੁੰਡੀ ਲਾਣੀ ਹੀ ਭੁਲ ਗਈ ਦੀ ਹਈ। ਮੇਰੀ ਵੀ ਅੱਖ ਲਗ ਗਈ ਦੀ ਹਈ ਤੇ ਤੇ ਮਮੀ ਤੇ ਹੋਸ਼ ਹੀ ਨਹੀਂ ਹਈ। ਦੁਪਹਿਰ ਦਾ ਵੇਲਾ ਹੋਣੈ ਆ। ਮਾਮੇ ਨੇ ਆਉਂਦਿਆਂ ਹੀ ਜੂਠੇ ਭਾਂਡਿਆਂ ਤੇ ਗੰਦੇ ਕਪੜਿਆਂ ਦੇ ਖਿਲਰੇ ਢੇਰਾਂ ਨੂੰ ਇਕੋ ਢੇਰ ਵਿਚ ਕਰ ਦਿਤਾ। ਉਹ ਕਦੀ ਮਮੀ ਨੂੰ ਮੁਕੇ ਮਾਰਦਾ ਤੇ ਕਦੀ ਆਪਣੇ ਮਥੇ ਤੇ ਦੁਹੱਥੜ ਮਾਰਦਾ। ਪਰ ਮਮੀ ਇਕ ਚੁਪ ਸੌ ਸੁਖ ਕੁਸਕੀ ਤਕ ਨੀਂ। ਪਰ ਜਦੋਂ ਮਾਮੇ ਨੇ ਇਕ ਮੁਕਾ ਕੱਢ ਹੀ ਮਾਰਿਆ ਤਾਂ ਉਹ ਬਿਫਰ ਉਠੀ— "ਤੂੰ ਹੋਵੇਂ ਕੌਣ ਮੇਰੇ ਘਰ ਵਿਚ ਦਖਲ ਦੇਣ ਵਾਲਾ। ਚਲਾ ਜਾ ਇਥੋਂ !" ਤੇ ਮਾਮਾ ਮੁੜ ਕਦੀ ਸਾਡੀਆਂ ਪਉੜੀਆਂ ਨਾ ਚੜ੍ਹਿਆ। ਮਾਮੇ ਦੇ ਜਾਣ ਮਗਰੋਂ ਮਮੀ ਖ਼ੂਬ ਰੱਜ ਕੇ ਸੁਤੀ ਸੀ ਤੇ ਸ਼ਾਮੀ ਡੈਡੀ ਨਾਲ ਸਿਨਮੇ ਟੁਰ ਗਈ। ਮੁੜਦਿਆਂ ਹੋਟਲੋਂ ਫੁਲਕੇ ਲੈ ਆਏ ਸਨ, ਕਿਸੇ ਖਾਧੇ ਕਿਸੇ ਨਾ ਖਾਧੇ। ਤੇ ਫਿਰ ਇਹ ਸਭ ਵੇਖਦਿਆਂ ਵੇਖਦਿਆਂ ਕਾਂਤਾ ਜਵਾਨ ਹੋ ਗਈ ਸੀ। ਕਾਂਤਾ ਦੀ ਗੁਆਂਢਣ ਸੱਤੋ ਅੰਦਰ ਆਉਂਦਿਆਂ ਜਾਣਦੀ ਹੋਈ ਵੀ ਅਨਜਾਣ ਬਣਦੀ ਆਖਣ ਲਗੀ।

"ਕੇ ਗਲ ਏ ਕਾਂਤਾ ? ਬਿਜਲੀ ਕਿਉਂ ਨਾ ਜਗਾਂਦੀ ? ਉਸ ਵਾਸਤੇ ਇਹ ਸਭ ਕੁਝ ਓਪਰਾ ਨਹੀਂ ਸੀ। ਉਸ ਨਾਲ ਵੀ ਕਿਹੜੀ ਘਟ ਬੀਤਦੀ ਸੀ। ਕਾਂਤਾ ਸੱਤੋ ਦੀ ਗਲ ਸੁਣਦਿਆਂ ਹੀ ਆਪਣੇ ਆਪ ਨੂੰ ਸੋਚਾਂ ਦੇ ਖੱਲ 'ਚੋਂ ਕਢ ਲਿਆਈ। ਬਾਕੀ ਬਚੇ ਅਥਰੂ ਵੀ ਛੁਟ ਗਏ। ਸੱਤੋ ਦਲਾਸਾ ਦੇਂਦੀ ਆਖਣ ਲਗੀ—

"ਮਰਨੇ ਜੋਗੀਏ ਰੋਂਦੀ ਕਿਉਂ ਏਂ ? ਕੇ ਗਲ ਕਿਧਰੇ ਕੁਵੇਲੇ ਦਰਦ ਤਾਂ ਨਹੀਂ ਸ਼ੁਰੂ ਹੋ ਗਏ। ਦਾਈ ਆਂ ਸਦ ਆਣਾਂ। ਕਿਧਰੇ ਜੀਜੇ ਗਲਤ ਜਗ੍ਹਾ ਲੱਤ ਤੇ ਨੀਂ ਕੱਢ ਮਾਰੀ।"

"ਨਾਂ ਨੀਂ ਛੋੜ।"

"ਹੱਛਾ ਉਠ ਕਾਲੀ ਮਾਂ ਦੇ ਮੰਦਰ ਤਕ ਹੋ ਆਵਾਂ।"

"ਕੀ ਕਰਸਾਂ ?"

"ਉਠ ਵੀ।"

"ਤੇ ਉਹ......।" ਕਾਂਤਾ ਨੇ ਸੱਸ ਦੇ ਕਮਰੇ ਵਲ ਇਸ਼ਾਰਾ ਕੀਤਾ। ਸੱਤੋ ਝਟ ਅੰਦਰ ਦੌੜ ਗਈ ਤੇ ਇਜਾਜ਼ਤ ਲੈ ਕਾਂਤਾ ਨੂੰ ਸਹਾਰਾ ਦੇ ਮੰਦਰ ਵਲ ਹੋ ਤੁਰੀ। ਮੰਦਰ ਲਾਗੇ ਪਹੁੰਚ ਕੇ ਕਾਂਤਾ ਨੂੰ ਬਾਹੋਂ ਪਕੜ ਪੁਛਿਆ— "ਕੀ ਗਲ ਏ ? ਰਾਤੀਂ ਫਿਰ ਪੀ ਕੇ ਆਇਆ ਹਾ ਹਿਆ ! ਸੜ ਗਈ ਕਿਸਮਤ ਅਸਾਂ ਦੀ।" ਕਾਂਤਾ ਨੂੰ ਸੱਤੋ ਸਿਆਣੀ ਬਿਆਣੀ ਜਾਪੀ। ਹਾਂ ਉਹੀ ਸੱਤੋ ਜਿਸ ਨਾਲ ਖੁਲ੍ਹਾ ਝਾਟਾ ਲੈ ਦੋਵੇਂ ਗਲੀ ਗਲੀ ਲੁਤਰਦੀਆਂ ਰਹਿੰਦੀਆਂ ਸਨ। ਉਹਨਾਂ ਦੀਆਂ ਮਾਵਾਂ ਨੇ ਕਦੀ ਉਹਨਾਂ ਦੇ ਸਿਰ ਨਹੀਂ ਸੀ ਵਾਹੇ। ਕਾਂਤਾ ਨੂੰ ਹੁਣ ਯਾਦ ਆ ਰਿਹਾ ਸੀ ਕਿ ਉਸ ਦੀ ਮਾਮੀ ਨੇ ਕਦੀ ਵੀ ਖੁਸ਼ੀ ਤੇ ਚਾਅ ਨਾਲ ਕਿਸੇ ਵੀ ਬੱਚੇ ਨੂੰ ਕਦੀ ਵੀ ਨਹੀਂ ਸੰਵਾਰਿਆ। ਹੋਰ ਤਾਂ ਹੋਰ......ਕਦੀ ਉਹਨਾਂ ਨੂੰ ਮੂੰਹ ਹੱਥ ਧੋਣ ਵਾਸਤੇ ਵੀ ਨਹੀਂ ਸੀ ਆਖਿਆ।

ਦੋਵੇਂ ਸਿਰ ਤੇ ਪਲੇ ਧਰ ਮੰਦਰ ਅੰਦਰ ਵੜ ਗਈਆਂ। ਗੋਡੇ ਟੇਕ ਸਿਰ ਨਿਵਾਂ ਦਿਤੇ। ਕਾਂਤਾ ਨੇ ਕੁਝ ਵੀ ਨਾ ਮੰਗਿਆ। ਬਸ ਸਿਰ ਉਤਾਂਹ ਚੁਕ ਖਾਲੀ ਖਾਲੀ ਅੱਖਾਂ ਨਾਲ ਕਾਲੀ ਮਾਂ ਦੇ ਚਿਹਰੇ ਨੂੰ ਵੇਖਣਾ ਆਰੰਭ ਦਿਤਾ। ਉਸ ਨੂੰ ਕਾਲੀ ਮਾਂ ਦੇ ਚਿਹਰੇ ਦੇ ਨਕਸ਼ ਹੂ-ਬਹੂ ਆਪਣੀ ਮਾਂ ਦੇ ਨਕਸ਼ਾਂ ਵਰਗੇ ਜਾਪੇ। ਉਸ ਦੇ ਗਲ ਵਿਚ ਮਨੁਖੀ ਸਿਰਾਂ ਦੀ ਮਾਲਾ ਵਿਚ ਉਸ ਨੂੰ ਆਪਣੇ ਭੈਣਾਂ ਭਰਾਵਾਂ ਦੇ ਕਟੇ ਹੋਏ ਸਿਰ ਵੀ ਪਰੋਤੇ ਵਿਖਾਈ ਦਿਤੇ। ਥੋੜੀ ਦੇਰ ਹੋਰ ਯਤਨ ਕਰਨ ਮਗਰੋਂ ਉਸ ਨੂੰ ਆਪਣਾ ਤਾਜ਼ਾ ਕਟਿਆ ਸਿਰ ਵੀ ਉਹਨਾਂ ਵਿਚ ਹੀ ਵਿਖਾਈ ਦਿਤਾ ਅਤੇ ਉਹ ਚੀਖ ਮਾਰ ਚੌਖਟ ਤੇ ਹੀ ਡਿਗ ਪਈ।

———

ਜਗਜੀਤ ਸਿੰਘ 'ਦੁਖੀਆ'

# ਗ਼ਜ਼ਲ

ਕੋਰੀ ਪਟੀ ਤੇ ਉਕਰੇ ਉਕਰੇ,
ਦਿਲ ਜੱਦ ਹੋ ਗਿਆ ਟੁਕੜੇ ਟੁਕੜੇ ।

ਸੋਚਾਂ ਦੇ ਸਾਗਰ 'ਚ ਡੁਬ ਜਾਈਦਾ,
ਜਦ ਬੋਲ ਸਤਾਉਣ ਚੁਪੜੇ ਚੁਪੜੇ ।

ਵੇਖ ਕੇ ਨਫ਼ਰਤ ਤੇਰੇ ਦਿਲ ਦੀ,
ਦਿਨ ਦਿਨ ਜਿੰਦ ਮੇਰੀ ਸੁਕੜੇ ਸੁਕੜੇ ।

ਮੇਰੇ ਮਹਿਰਮ ਕੋਈ ਨਹੀਂ ਸੁਣਦਾ,
ਦਿਲ ਮੇਰੇ ਦੇ ਦੁਖੜੇ ਦੁਖੜੇ ।

ਤੂੰ ਕਦ ਹਥੀਂ ਜਾਮ ਹੈ ਦਿਤਾ,
ਅਸੀਂ ਕਦੋਂ ਹਾਂ ਮੁਕਰੇ ਮੁਕਰੇ ।

'ਦੁਖੀਏ' ਨਾਲ ਜੇ ਹਸ ਕੇ ਬੋਲੇਂ,
ਰਹਿਣ ਨਾ ਦਿਲ ਫਿਰ ਰੁਖੜੇ ਰੁਖੜੇ ।

# ਪੁਣਛ ਦਾ ਲੋਕ-ਜੀਵਨ

ਹਰਨਾਮ ਸਿੰਘ 'ਦੁਖੀਆ'

ਅਜ ਦੇ ਮਨੁਖ ਦਾ ਰਹਿਣ ਸਹਿਣ ਦਾ ਢੰਗ, ਰਸਮਾਂ-ਰੀਤਾਂ ਤੇ ਸਭਿਆਚਾਰ ਆਦਿ ਕਾਲ ਦੇ ਮਨੁਖ ਤੋਂ ਕਿਤੇ ਵਖਰਾ ਹੈ। ਉਦੋਂ ਮਨੁਖ ਕੋਲ ਬੋਲੀ ਨਹੀਂ ਸੀ। ਖਾਣ ਲਾਣ ਦੇ ਅਜ ਵਰਗੇ ਸਾਧਨ ਨਹੀਂ ਸਨ। ਐਸ਼ ਆਰਾਮ ਦੇ ਸਾਧਨਾਂ ਦੀ ਤਾਂ ਗਲ ਹੀ ਰਹਿਣ ਦਿਉ, ਮਨੁਖ ਜੰਗਲਾਂ ਤੇ ਪਹਾੜਾਂ ਦੀਆਂ ਕੁੰਦਰਾਂ ਵਿਚ ਲੱਖਾਂ ਸਾਲ ਗੁਜ਼ਾਰ ਕੇ ਵਿਕਾਸ ਦੇ ਇਸ ਪੜਾਉ ਤੇ ਪੁਜਿਆ ਹੈ। ਉਨਤੀ ਦੇ ਇਸ ਲੰਮੇ ਬਿਖੜੇ ਸਫ਼ਰ ਵਿਚ ਮਨੁਖ ਨੇ ਪਰਵਾਰ ਕਬੀਲੇ ਤੇ ਦੇਸ ਦੀ ਉਸਾਰੀ ਕੀਤੀ। ਆਪਣੀ ਸੰਸਕ੍ਰਿਤੀ ਦੀ ਸਿਰਜਣਾ ਕੀਤੀ। ਆਪਣੇ ਆਲੇ ਦੁਆਲੇ ਰਸਮਾਂ ਰਿਵਾਜਾਂ ਦਾ ਅਜਿਹਾ ਜਾਲ ਬੁਣ ਲਿਆ ਕਿ ਹੁਣ ਇਸ ਵਿਚੋਂ ਉਹ ਆਪਣੀ ਮਰਜ਼ੀ ਨਾਲ ਬਾਹਰ ਵੀ ਨਹੀਂ ਨਿਕਲ ਸਕਦਾ।

ਫਿਰ ਮਜ਼ੇਦਾਰ ਗਲ ਇਹ ਹੈ ਕਿ ਇਹ ਰਸਮਾਂ ਰਿਵਾਜ ਹਰ ਇਲਾਕੇ ਦੀ ਆਪਣੀ ਦੇਣ ਹਨ। ਇਹਨਾਂ ਵਿਚ ਥੋਹੜੀ ਬਹੁਤ ਸਾਂਝ ਵੀ ਹੋ ਸਕਦੀ ਹੈ। ਪਰ ਹਰ ਇਲਾਕੇ ਦਾ ਆਪਣਾ ਵਖਰਾ ਗੁਣ ਉਥੋਂ ਦੇ ਲੋਕਾਂ ਦੇ ਰਹਿਣ ਸਹਿਣ ਦੇ ਢੰਗ ਤੇ ਰਸਮਾਂ ਰਿਵਾਜਾਂ ਤੋਂ ਪਛਾਣਿਆ ਜਾ ਸਕਦਾ ਹੈ।

ਇਸ ਦੇ ਨਾਲ ਹੀ ਇਹ ਗਲ ਵੀ ਠੀਕ ਹੈ ਕਿ ਮਨੁਖ ਹਮੇਸ਼ਾ ਆਪਣੀ ਵਰਤਮਾਨ ਦਸ਼ਾ ਤੋਂ ਭਵਿਖ ਵਲ ਵਿਕਾਸ ਕਰਦਾ ਜਾਂਦਾ ਹੈ। ਇਸ ਵਿਕਾਸ ਵਿਚ ਕੁਝ ਪੁਰਾਣੀਆਂ ਰਸਮਾਂ ਰੀਤਾਂ ਸਮੇਂ ਦੀ ਧੂੜ ਵਿਚ ਲੁਕ ਜਾਂਦੀਆਂ ਹਨ ਤੇ ਇਹਨਾਂ ਦੀ ਥਾਂ ਨਵੀਆਂ ਲੇ ਲੈਂਦੀਆਂ ਹਨ। ਪਰ ਇਹ ਗਲ ਵੀ ਠੀਕ ਹੈ ਕਿ ਮਿਟ ਰਹੀਆਂ ਰਸਮਾਂ ਰੀਤਾਂ ਦਾ ਪਰਛਾਵਾਂ ਕਾਫ਼ੀ ਦੇਰ ਤਕ ਆਉਂਦੇ ਲੋਕਾਂ 'ਚੋਂ ਲਭਿਆ ਜਾ ਸਕਦਾ ਹੈ। ਬਿਲਕੁਲ ਉਸੇ ਤਰਾਂ ਜਿਵੇਂ ਸ਼ਾਮੀ ਸੂਰਜ ਦੇ ਲੁਕ ਜਾਣ ਬਾਅਦ ਵੀ ਚਾਨਣ ਕੁਝ ਚਿਰ ਲਈ ਆਕਾਸ਼ ਤੇ ਪਸਰਿਆ ਰਹਿੰਦਾ ਹੈ।

ਮੇਰੇ ਇਸ ਲੇਖ ਦਾ ਘੇਰਾ ਅਣਵੰਡੀ ਪੁਣਛ ਦੇ ਲੋਕ ਜੀਵਨ ਬਾਰੇ ਗਲ ਬਾਤ ਕਰਨ ਤਕ ਹੀ ਸੀਮਤ ਹੈ। ਪੁਣਛ ਜੰਮੂ-ਕਸ਼ਮੀਰ ਰਿਆਸਤ ਵਿਚ ਇਕ ਜਾਗੀਰ ਸੀ। ਜਿਸ

ਦੀਆਂ ਚਾਰ ਤਹਿਸੀਲਾਂ ਬਾਗ, ਸੁਧਨੋਤੀ, ਮੈਂਡਰ ਤੇ ਹਵੇਲੀ ਸਨ। ਪਰ ਕਬਾਇਲੀ ਹਮਲੇ ਸਮੇਂ ਤਹਿਸੀਲ ਬਾਗ ਸੁਧਨੋਤੀ ਤੇ ਮੈਂਡਰ ਤੇ ਹਵੇਲੀ ਦੇ ਕੁਝ ਭਾਗ ਰਿਆਸਤ ਦੇ ਹੋਰ ਕੁਝ ਇਲਾਕੇ ਵਾਂਗ ਦੁਸ਼ਮਨ ਦੇ ਕਬਜ਼ੇ ਹੇਠ ਆ ਗਏ ਹਨ। ਉਦੋਂ ਤਾਂ ਇਹਦੀਆਂ ਹਦਾਂ ਪਾਕਿਸਤਾਨ ਦੇ ਜ਼ਿਲਾ ਰਾਵਲਪਿੰਡੀ ਦੀ ਤਹਿਸੀਲ ਮੁਸਿਆੜੀ(ਕੋਹਮਰੀ)ਤੇ ਕਸ਼ਮੀਰ ਪ੍ਰਦੇਸ਼ ਦੇ ਜ਼ਿਲਾ ਮੁਜ਼ਫਰਾਬਾਦ ਨਾਲ ਜਾ ਲਗਦੀਆਂ ਸਨ।

ਅਜ ਵਾਂਗ ਉਦੋਂ ਵੀ ਉਸ ਸਾਂਝੀ ਪੁਣਛ ਦੇ ਸਾਰੇ ਲੋਕ, ਪਹਾੜੀ ਪੋਠੋਹਾਰੀ, ਜਿਸ ਨੂੰ ਪੁਣਛੀ ਜ਼ਬਾਨ ਵੀ ਕਿਹਾ ਜਾਂਦਾ ਹੈ, ਬੋਲਦੇ ਸਨ। ਪੰਦਰਾਂ ਸੌ ਮੁਰੱਬਾ ਮੀਲ ਦਾ ਸਾਰਾ ਇਲਾਕਾ ਪਹਾੜੀ ਹੈ। ਜਿਸਦੀ ਕੁਲ ਆਬਾਦੀ ੧੯੪੧ ਦੀ ਆਦਮ ਗਿਣਤੀ ਅਨੁਸਾਰ ਚਾਰ ਲੱਖ ਦੇ ਕਰੀਬ ਸੀ। ਇਲਾਕਾ ਪਹਾੜੀ ਹੋਣ ਕਰਕੇ ਆਬਾਦੀ ਦੂਰ ਛੋਟੇ ਪਿੰਡਾਂ ਵਿਚ ਬਿਖਰੀ ਹੋਈ ਸੀ। ਵਖ ਵਖ ਉਤਰਾਈਆਂ, ਚੜ੍ਹਾਈਆਂ ਟੇਕਰੀਆਂ ਢਲਾਨਾਂ ਤੇ ਪਹਾੜੀਆਂ ਨਾਲ ਪਿੱਠਾਂ ਜੋੜ ਕੇ ਖੜੇ ਮਕਾਨ ਆਪਣਾ ਹੀ ਰੰਗ ਪੇਸ਼ ਕਰਦੇ ਸਨ। ਪੁਣਛ ਦੇ ਲੋਕਾਂ ਦੀ ਮੁਖ ਕਿਰਤ ਹਲ ਵਾਹੁਣਾ ਹੈ। ਆਮ ਲੋਕ ਜ਼ਮੀਨਾਂ ਦੇ ਮਾਲਕ ਹਨ। ਲੂਣ, ਚੀਨੀ ਤੇ ਮਿਟੀ ਦੇ ਤੇਲ ਤੋਂ ਛੁਟ ਆਮ ਲੋਕ ਜ਼ਿੰਦਗੀ ਦੀਆਂ ਜ਼ਰੂਰੀ ਲੋੜਾਂ ਜ਼ਮੀਨ 'ਚੋਂ ਹੀ ਪੂਰੀਆਂ ਕਰਦੇ ਸਨ।

ਪੁਣਛ ਦਾ ਇਲਾਕਾ ਖੂਬਸੂਰਤ ਹੈ। ਪਹਾੜ ਜੜੀਆਂ ਬੂਟੀਆਂ ਨਾਲ ਅਮੀਰ ਹਨ। ਪੀਰ ਪੰਚਾਲ ਦੀਆਂ ਪੁਣਛ ਨਾਲ ਲਗਦੀਆਂ ਚੋਟੀਆਂ ਬਰਫ ਦੀਆਂ ਚਿਟੀਆਂ ਚੁੰਨਿਆਂ ਨਾਲ ਸਿਰ ਢੱਕ ਕੇ ਖੜੀਆਂ ਹਨ। ਤੇ ਜੰਗਲ ਹਰੀਆਂ ਸਾਵੀਆਂ ਸ਼ਾਲਾਂ ਵਾਂਗ ਉਹਨਾਂ ਦੇ ਮੋਢਿਆਂ ਤੇ ਤੇ ਪਏ ਦਿਸਦੇ ਹਨ। ਹੇਠਾਂ ਪਧਰੀਆਂ ਥਾਵਾਂ ਤੇ ਹਰੇ ਭਰੇ ਖੇਤਾਂ ਨੂੰ ਦੇਖ ਕੇ ਦਿਲ ਖੁਸ਼ੀਆਂ ਨਾਲ ਭਰ ਜਾਂਦੇ ਹਨ। ਪੁਣਛ ਵਿਚ ਹਿੰਦੂ, ਮੁਸਲਮਾਨ ਦਾ ਵਖਰੇਵਾਂ ਨਾ ਉਦੋਂ ਸੀ ਨਾ ਅਜ ਹੈ। ਕਿਰਤੀ ਕਾਮੇ ਖੇਤੀ ਬਾੜੀ ਦਾ ਕੰਮ ਮਿਲ ਜੁਲ ਕੇ ਕਰਦੇ ਹਨ। ਮੁਸਲਮਾਨ ਹਨ ਜਾਂ ਹਿੰਦੂ, ਸਿਖ ਆਮ ਲੋਕ ਰੌਣਕੀਲੇ ਤੇ ਹਸਮੁਖ ਹਨ। ਜ਼ਿੰਦਗੀ ਦੇ ਹਰ ਕੰਮ ਤੇ ਰਸਮ ਨੂੰ ਗਾ ਵਜਾ ਕੇ ਅਦਾ ਕਰਦੇ ਹਨ।

ਘਾਹ ਵਢਣ ਲਈ ਜਦ ਕਿਸੇ ਪਿੰਡ ਦੇ ਵਾਸੀ ਘਾਹੀਆਂ ਤੇ ਜਾਂਦੇ ਹਨ ਤਾਂ ਪਿੰਡ ਦੇ ਠਹਿਰੇ ਹੋਏ ਲੋਕ-ਜੀਵਨ ਵਿਚ ਇਕ ਹੁਲਾਰਾ ਜਿਹਾ ਆ ਜਾਂਦਾ ਨੂੰ। ਢੋਲ ਦੇ ਤਾਲ ਨਾਲ ਦਰਾਟੀਆਂ ਵਾਲਾ ਹੱਥ ਨਖਰੇ ਨਾਲ ਚਲਦਾ ਹੈ, ਨਾਲ ਹੀ ਗੀਤਾਂ ਦੀਆਂ ਸੁਰਾਂ ਖਿੱਜਾਂ ਵਿਚ ਲਹਿਰਾਂਦੀਆਂ ਪਹਾੜਾਂ ਨਾਲ ਜਾ ਟਕਰਾਉਂਦੀਆਂ ਹਨ। ਜਦ ਹੱਥਾਂ ਵਿਚ ਚਲਦੀ ਦਰਾਟੀ ਨੂੰ ਰੋਕ ਕੇ ਕੋਈ ਅਲਬੇਲਾ ਗਭਰੂ ਸੁਰੀਲੀ ਆਵਾਜ਼ ਵਿਚ ਚੰਨ ਸ਼ੁਰੂ ਕਰਦਾ ਹੈ ਕਿ :—

ਚੰਨਾਂ ਮਾਹੜਿਆ ਚੜਿਆ ਦੀਂ ਤੂੰ ਪਹਿਲੀ ਲਗੀ ਨੇਰੀਏਂ,
ਆਪੇ ਨਹੀਂ ਸਾਂ ਬਿਛੜੀਨੇ ਬਿਛੜਾਈ ਦਿਤੀ ਵੈਰੀਏਂ।

ਪੁਣਛ ਦੇ ਸਾਰੇ ਇਲਾਕੇ ਵਿਚ ਵਾਹੀ ਦਾ ਰੰਗ ਵੀ ਆਪਣੇ ਹੀ ਢੰਗ ਨਾਲ ਹੁੰਦਾ ਹੈ। ਸਵੇਰੇ ਦੇ ਪੈਲੀਆਂ ਵਿਚ ਗਏ ਗਭਰੂ ਦੁਪਹਿਰ ਹੋਣ ਤੋਂ ਪਹਿਲਾਂ ਕੰਮ ਮੁਕਾ ਕੇ ਘਰ ਆ ਜਾਂਦੇ ਹਨ। ਕੁਝ ਖਾਣ ਪੀਣ ਤੋਂ ਬਾਦ ਸਾਰਾ ਸਮਾਂ ਉਹਨਾਂ ਦਾ ਆਪਣਾ ਹੁੰਦਾ ਹੈ। ਕੁਝ ਕੰਮ ਕਰੋ ਜਾਂ ਕਿਸੇ ਦਿਲਚਸਪੀ ਵਿਚ ਸਮਾਂ ਬਿਤਾਉ। ਤੇ ਦਿਲਚਸਪੀਆਂ ਦਾ ਵੀ ਪੁਣਛ ਦੇ ਲੋਕ ਜੀਵਨ ਵਿਚ ਕੋਈ ਘਾਟਾ ਨਹੀਂ। ਕਬੱਡੀ ਖੇਡਣ ਦੇ ਸ਼ੌਕੀਨ ਆਮ ਮਿਲਦੇ ਹਨ। ਮੁਗਦਰ ਚੁਕਣਾ ਤੇ ਜ਼ੋਰ ਅਜ਼ਮਾਈ ਦੀਆਂ ਹੋਰ ਦਿਲਚਸਪੀਆਂ ਤੋਂ ਛੁਟ ਅਸੂ ਕਤਕ ਦੇ ਆਖਿਰ ਤੇ ਮੁੰਜੀ ਤੇ ਮਕਾਂ

ਦੀ ਸਾਂਭ ਸੰਭਾਲ ਤੋਂ ਬਾਅਦ ਗਭਰੂ ਸਿਪਾਹੀ ਤੇ ਰੰਨ ਦੀਆਂ ਹੇਕਾਂ ਲਾਉਂਦੇ ਸੰਢਿਆਂ ਦਾ ਭੇੜ ਵੇਖਣ ਘਰਾਂ 'ਚੋਂ ਨਿਕਲ ਪੈਂਦੇ ਹਨ।

ਇਕ ਪਿੰਡ ਦੇ ਲੋਕ ਮਿਲਕੇ ਆਪਣੇ ਸੰਡੇ ਨੂੰ ਲੈ ਤੁਰਦੇ ਹਨ ।ਮਾਲੀਆਂ ਲਾਲਾ ਦੂਜੇ ਪਿੰਡ ਦੇ ਸੰਡੇ ਨਾਲ ਮੋਸਾਂ ਘੁਲਾਉਂਦੇ ਹਨ। ਕੱਟੇ ਦੀਆਂ ਪਿੱਠਾਂ ਠਪਦੇ ਉਹਨੂੰ ਹੱਲਾਸ਼ੇ ਰੀ ਦੇਂਦੇ ਥਕਦੇ ਨਹੀਂ। ਜਦੋਂ ਸੰਡਿਆਂ ਦਾ ਘੋਲ ਘਮਸਾਨ ਦਾ ਰੂਪ ਧਾਰ ਲੈਂਦਾ ਹੈ ਲੋਕੀ ਦੋਹਾਂ ਨੂੰ ਰਸੇ ਪਾਕੇ ਵਖ ਕਰ ਦੇਂਦੇ ਹਨ।

ਇਸ ਤੋਂ ਛੁਟ ਮੌਸਮੀ ਰੁਤਾਂ ਤੇ ਆਮ ਦਿਨ-ਤਿਉਹਾਰ ਲੋਕੀ ਸਾਂਝੇ ਤੌਰ ਤੇ ਮਨਾਉਂਦੇ ਹਨ। ਰੋਜ਼ੇ ਰਖਣ ਤੋਂ ਪੰਦਰਾਂ ਦਿਨ ਪਹਿਲੇ ਮੁਸਲਮਾਨ ਸ਼ਵਦਰ ਤੇ ਰਾਤੀ ਜਦੋਂ ਦੀਣੀਆਂ ਦੇ ਮੂਠੇ ਬਾਲਦੇ ਹਨ, ਲਗਦਾ ਹੈ ਤਾਰਾ ਮੰਡਲ ਧਰਤੀ ਤੇ ਉਕਰ ਆਇਆ ਹੈ। ਦੀਣੀਆਂ ਦੇ ਬਲਦੇ ਮੂਠੇ ਤੇ ਦੀਵਾਲੀ ਤੇ ਜਗਦੇ ਦੀਵਿਆਂ ਦੀ ਲੋਅ ਜਿਵੇਂ ਵਿਛੋੜੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਹਿੰਦੂ ਸਿੱਖਾਂ ਤੇ ਮੁਸਲਮਾਨਾਂ ਨੂੰ ਵਿਛੋੜਨਾ ਕਠਿਨ ਗਲ ਜਾਪਦੀ ਸੀ। ਇਸ ਆਪਸੀ ਨੇੜਤਾ ਦੀ ਸਾਂਝੀ ਛੱਤ ਨੂੰ ਫਿਰਕੂ ਅਗ ਭੜਕਾਉਣ ਵਾਲਿਆਂ ਸਾਬਤ ਨਾ ਰਹਿਣ ਦਿਤਾ। ਪਰ ਉਦੋਂ ਪੁਣਛ ਦੇ ਲੋਕਾਂ ਦੇ ਜੂਹਾਂ ਜੰਗਲ ਤੇ ਬੇਲੇ ਸਾਂਝੇ ਸਨ ।ਪਾਣੀਆਂ ਵਲ ਜਾਂਦੇ ਪੰਧ ਸਾਂਝੇ ਸਨ। ਈਦਾਂ ਸਾਂਝੀਆਂ ਸਨ, ਦੀਵਾਲੀਆਂ ਸਾਂਝੀਆਂ ਸਨ, ਲੋਹੜੀਆਂ ਤੇ ਵਿਸਾਖੀਆਂ ਦੇ ਮੇਲੇ ਸਾਂਝੇ ਸਨ। ਮੇਲਿਆਂ ਵਿਚ ਗਾਏ ਜਾਂਦੇ ਗੀਤ ਸਾਂਝੇ ਸਨ। ਭਾਵੇਂ ਇਨ੍ਹਾਂ ਗੀਤਾਂ ਨੂੰ ਲਿਖਣ (ਰਚਨ) ਵਾਲਿਆਂ ਦਾ ਨਾਂ ਕਿਸੇ ਨੂੰ ਨਹੀਂ ਪਤਾ ਪਰ ਤਾਂ ਵੀ ਇਹ ਗੀਤ ਪੁਣਛ ਦੇ ਲੋਕ-ਜੀਵਨ ਦਾ ਅਟੁਟ ਹਿਸਾ ਹਨ। ਇਥੇ ਇਕ ਦਿਲਚਸਪ ਨੁਕਤਾ ਹੋਰ ਵੀ ਹੈ ਕਿ ਮਨੁਖ ਦੀ ਆਪਣੇ ਆਪ ਨੂੰ ਖਾਸ ਰਸਮਾਂ ਗੀਤਾਂ ਵਿਚ ਬਨ੍ਹ ਲੇਣ ਦੀ ਰੁਚੀ ਨੇ ਇਹਨਾਂ ਗੀਤਾਂ ਨੂੰ ਵੀ ਆਪਣੀਆਂ ਸਥਾਪਿਤ ਰਸਮਾਂ ਗੀਤਾਂ ਦੇ ਘੇਰੇ ਵਿਚ ਲੈ ਲਿਆ ਕਿ ਆਹ ਕੁਝ ਗੀਤ ਜੰਮਣੇ ਦੇ ਹਨ ਆਹ ਵਿਆਹ ਦੇ ਤੇ ਫਿਰ ਆਹ ਗੀਤ ਸਿਰਫ ਕੁੜੀ ਦੇ ਵਿਆਹ ਤੇ ਹੀ ਗਾਉਂਦੇ ਹਨ ਤੇ ਆਹ ਦੂਜੇ ਸਿਰਫ ਮੁੰਡੇ ਦੇ ਵਿਆਹ ਤੇ ਹੀ। ਇਸ ਤਰ੍ਹਾਂ ਦੁਖ ਸੁਖ ਦੇ ਸਮੇਂ ਲਈ ਜਿਥੇ ਗੀਤਾਂ ਦੀ ਵੰਡ ਕਰ ਦਿਤੀ ਗਈ ਉਥੇ ਰੁਤਾਂ ਗੀਤਾਂ ਤੇ ਮੇਲਿਆਂ ਤੋਂ ਛੁਟ ਕਿਰਤੀ ਕਾਮੇ ਇਨ੍ਹਾਂ ਗੀਤਾਂ ਦੀ ਹੱਲਾਸ਼ੇਰੀ ਨਾਲ ਹਫਤਿਆਂ ਵਿਚ ਹੋਣ ਵਾਲੇ ਕੰਮ ਦਿਨਾਂ ਵਿਚ ਕਰ ਲੈਂਦੇ ਹਨ। ਇਹ ਗੀਤ ਕੁਝ ਇਸ ਤਰ੍ਹਾਂ ਰਸਮਾਂ ਗੀਤਾਂ ਦੇ ਘੇਰੇ ਵਿਚ ਬਝ ਗਏ ਹਨ ਕਿ ਆਪੋ ਆਪਣੇ ਇਲਾਕੇ ਤੇ ਭਾਈਚਾਰੇ ਵਿਚ ਖਾਸ ਖਾਸ ਰਸਮਾਂ ਸਮੇਂ ਬਿਨਾਂ ਬਹੁਤੀ ਸੋਚ ਵਿਚਾਰ ਦੇ ਢੁਕਵੇਂ ਗੀਤ ਗਾਏ ਜਾਂਦੇ ਹਨ।

ਇਲਾਕਾ ਪੁਣਛ ਦੇ ਕਿਸੇ ਇਕ ਘਰ ਵਿਚ ਵੀ ਵਿਆਹ ਜੁੜ ਪਵੇ, ਮਹੀਨੇ ਦੋ ਮਹੀਨੇ ਲਈ ਪਿੰਡ ਵਾਲੀਆਂ ਨੂੰ ਖੁਸ਼ੀਆਂ ਮਨਾਉਣ ਦਾ ਮੌਕਾ ਮਿਲ ਜਾਂਦਾ ਹੈ। ਵਿਆਹ ਦੀਆਂ ਰਸਮਾਂ ਨੂੰ ਇਤਨੇ ਚਾਅ ਨਾਲ ਨਿਭਾਇਆ ਜਾਂਦਾ ਹੈ ਤੇ ਪਿਛੋਂ ਕਈ ਚਿਰਾਂ ਤਕ ਬਿਰਾਦਰੀ ਦੇ ਲੋਕ ਉਹਦੀਆਂ ਗਲਾਂ ਕਰਦੇ ਥਕਦੇ ਨਹੀਂ।

ਵਿਆਹ ਦਾ ਆਰੰਭ ਦੱਗ ਫਕੀ ਤੋਂ ਕੀਤਾ ਜਾਂਦਾ ਸੀ। ਜਦੋਂ ਸਾਰੇ ਪਿੰਡ ਦੀਆਂ ਤੀਵੀਆਂ ਇਕੱਠੀਆਂ ਹੁੰਦੀਆਂ ਹਨ ਉਖਲੀਆਂ ਵਿਚ ਧਾਈਂ (ਮੁੰਜੀ) ਪਾਕੇ ਦੋ ਦੋ ਤਿੰਨ ਤਿੰਨ ਹੋ ਕੇ ਮੋਹਲਿਆਂ ਨਾਲ ਛੜਦੀਆਂ ਸਨ ਨਾਲ ਹੀ ਟੋਲੀਆਂ ਬਣਾ ਬਣਾ ਕੇ ਹੇਕਾਂ ਲਾ ਲਾ ਗੀਤ ਗਾਉਂਦੀਆਂ ਕਿ :—

**ਉਖਲੀ 'ਚ ਧਈਏਂ ਨੂੰ ਪੈਂਦੀ ਮੋਹਲੀਆਂ ਦੀ ਮਾਰ ਨੀ,**

## ਵੀਰਨ ਵੈਰਾਗਿਆ ਦਸੋ ਕਿਹਦੀ ਇੰਤਜ਼ਾਰ ਨੀ।

ਇਨ੍ਹਾਂ ਗੀਤਾਂ ਦੇ ਲੋਰ ਵਿਚ ਇਕ ਤਾਂ ਵਿਆਹ ਲਈ ਚਾਵਲ ਤਿਆਰ ਕਰ ਲੈਂਦੀਆਂ ਨਾਲੇ ਰਲ ਮਿਲ ਕੇ ਆਪਣੇ ਦਿਲ ਵਿਚ ਲੁਕੇ ਅਰਮਾਨਾਂ ਨੂੰ ਇਨ੍ਹਾਂ ਗੀਤਾਂ ਰਾਹੀਂ ਸਾਂਝੇ ਕਰਦੀਆਂ। ਇਸ ਤੋਂ ਬਾਦ ਮਿਟੀ ਲਿਆਉਣ ਦੀ ਰਸਮ ਅਦਾ ਕੀਤੀ ਜਾਂਦੀ। ਸਾਰੇ ਪਿੰਡ ਦੀਆਂ ਤੀਵੀਆਂ ਟੋਕਰੀਆਂ ਤੇ ਪੈਲਾਂ ਲੈਕੇ ਗਾਉਂਦੀਆਂ ਮੈਂਗਾ (ਪੁਣਛੀ ਲੋਕ ਨਾਚ) ਮਾਰਦੀਆਂ ਪਿੰਡ ਤੋਂ ਕਿਸੇ ਹਟਵੀਂ ਥਾਂ ਤੇ ਜਾਂਦੀਆਂ, ਜਿਥੇ ਰਲ ਮਿਲ ਕੇ ਮਿਟੀ ਪੁਟੀ ਜਾਂਦੀ। ਮਿਟੀ ਟੋਕਰੀਆਂ ਵਿਚ ਪਾਕੇ ਤਿਲਚਾਵਲੀ ਵੰਡੀ ਜਾਂਦੀ ਫਿਰ :—

ਉਡੀ ਉਡੀ ਮੈਂਗਾ ਮਾਰ ਮੈਂਗੇ ਵਾਲੜੀਏ,<br>
ਤੇਰੀ ਝੋਲੀ ਪੁਤਰ ਲਾਲ ਮੈਂਗੇ ਵਾਲੜੀਏ।<br>
ਤੇਰੀ ਜੁਤੀ ਕਰੇ ਚੀਂਕਾਰ ਮੈਂਗੇ ਵਾਲੜੀਏ॥

ਦੇ ਤਾਲ ਤੇ ਨਚਦੀਆਂ ਮਿਟੀ ਲੈ ਕੇ ਵਾਪਸ ਆਉਂਦੀਆਂ। ਇਹ ਤਾਂ ਹੋਈਆਂ ਦਿਨ ਦੀਆਂ ਰਸਮਾਂ। ਰਾਤੀਂ ਸਾਰੇ ਪਿੰਡ ਦੀਆਂ ਤੀਵੀਆਂ ਕਠੀਆਂ ਹੋਕੇ ਅੱਧੀ ਅੱਧੀ ਰਾਤ ਤਕ ਰੌਣਕਾਂ ਲਾਈ ਰਖਦੀਆਂ। ਤੀਵੀਆਂ ਦੇ ਨਾਲ ਗਾਉਣ ਵਿਚ ਕਈ ਬਾਰ ਘਰ ਦੇ ਸ਼ੌਕੀਨ ਮਰਦ ਵੀ ਹਿਸਾ ਲੈ ਲੈਂਦੇ।

ਚੰਨ ਮਾਹੜਾ ਚੜ੍ਹਿਆ ਤੇ ਜਾਈ ਲਗਾ ਪਲੰਦਰੀ।<br>
ਚਿਟੇ ਚਿਟੇ ਕਪੜੇ ਤੇ ਦਾਗ਼ ਸੀਨੇ ਅੰਦਰੀ।

ਆਦਿ ਗੀਤਾਂ ਦੀ ਇਕ ਤੋਂ ਬਾਆਦ ਇਕ ਵਾਰੀ ਆਉਂਦੀ। ਮਹੀਨਾ ਪੂਰਾ ਢੋਲ ਵਜਦਾ ਰਹਿੰਦਾ ਤੇ ਗਭਰੂ ਨਚ ਨਚ ਕੇ ਦਿਲ ਦੀਆਂ ਸਧਰਾਂ ਪੂਰੀਆਂ ਕਰਦੇ। ਹੌਲੀ ਹੌਲੀ ਵਿਆਹ ਦਾ ਦਿਨ ਨੇੜੇ ਆਉਂਦਾ ਤੇ ਕਰੀਬੀ ਸੰਬੰਧੀ ਤੇ ਹੋਰ ਮੇਲ ਆਉਣਾ ਸ਼ੁਰੂ ਹੋ ਜਾਂਦਾ ਹੈ। ਹਰ ਨਵੇਂ ਆਉਣ ਵਾਲੇ ਮੇਲੀ ਦਾ ਵਖ ਵਖ ਰਿਸ਼ਤਾ ਦਸ ਕੇ ਗੀਤ ਗਾ ਕੇ ਸੁਆਗਤ ਕੀਤਾ ਜਾਂਦਾ ਜਿਵੇਂ :—

ਛੰਡੀਉ ਛੰਡੀਉ ਲੇਫ ਰਤੇ ਕਰਿਉ ਵਿਛਾਈਆਂ।<br>
ਵੀਰਾਂ ਘਰ ਸ਼ਾਦੜੀਆਂ ਭੈਣਾਂ ਟੁਰੀ ਆਈਆਂ।

ਤੇ ਫਿਰ ਗੀਤਾਂ ਦਾ ਵਰਖਾ ਸ਼ੁਰੂ ਹੋ ਜਾਂਦੀ ਕਿ :—

ਗਾਨਾ ਬੰਨ੍ਹਨਿਆਂ ਕੁਣ ਕੋਈ ਆਇਆ ਲਾਲਾ।<br>
ਭੈਣਾਂ ਆਪਣੀਆਂ ਤੇ ਲੋਕ ਪਰਾਇਆ ਲਾਲਾ।<br>
... ... ...<br>
ਮਹਿੰਦੀ ਲਾਂਦੀਆਂ ਕੁਣ ਕੋਈ ਆਇਆ ਲਾਲਾ।<br>
ਵੀਰਨ ਆਪਣ ਤੇ ਲੋਕ ਪਰਾਇਆ ਲਾਲਾ।

ਫਿਰ ਨਵਾਂ ਘੜਾ ਚਿਤਰਿਆ ਜਾਂਦਾ ਹੈ ਤੇ ਬੜੇ ਪਿਆਰਾਂ ਨਾਲ ਭੈਣਾਂ ਭਰਜਾਈਆਂ ਨਾੜੇ ਜਾਂ ਖੂਹ ਤੋਂ ਪਾਣੀ ਭਰਨ ਜਾਂਦੀਆਂ ਹਨ ਤੇ ਆਉਂਦੀ ਵਾਰ :

ਸ਼ਾਵਾਂ ਘੜੋਲੀ ਭਰ ਆਈਆਂ।<br>
ਬੜੀਆਂ ਖੁਸ਼ੀਆਂ ਨਾਲ ਢਕੀਆਂ ਚੜ੍ਹ ਆਈਆਂ।

ਵਟਣਾ ਮਲਣ ਦੀ ਰਸਮ ਪਰਵਾਰ ਦੇ ਬੜੇ ਚਾਵਾਂ ਮਲਾਰਾਂ ਨਾਲ ਨਿਭਾਉਂਦੇ ਦੀ ਧੁਨ ਗੂੰਜਦੀ ਹੈ

ਹਨ। ਮਿਤਰ ਦੋਸਤ ਤੇ ਹੋਰ ਰਿਸ਼ਤੇ ਦੇ ਸੰਗੀ-ਸਾਥੀ ਮਿਲਾਕੇ ਲਾੜੇ ਨੂੰ ਵਟਨਾ ਮਲਦੇ ਹਨ। ਨਾਲ ਨਾਲ ਕੁੜੀਆਂ ਗੀਤਾਂ ਦੀਆਂ ਸੁਰਾਂ ਉਚੀਆਂ ਕਰਦੀਆਂ ਹਨ ਕਿ :—

ਕੁੜੀਆਂ ਵਿਚੋਂ ਕੁੜੀ ਚੰਗੇਰੀ ਨੀਲੇ ਪਲੇ ਵਾਲੀ।
ਚਿਟੇ ਦੰਦ ਭਰਮਟੇ ਕਾਲੇ ਆਪ ਚੰਬੇ ਦੀ ਡਾਲੀ।
ਵਟਨਾ ਮੈਂ ਨਾ ਮਲਿਆ ਸ਼ਾਵਾ।
ਇਕ ਵਟਨਾ ਦੂਆ ਜਵਾਂ ਦਾ ਆਟਾ ਤ੍ਰੀਆ ਰਲਾਇਆ ਤੇਲ,
ਵਟਨਾ ਮੈਂ ਨਾ ਮਲਿਆ ਸ਼ਾਵਾ।

ਫਿਰ ਬੜੀ ਹੁਭ ਨਾਲ ਬਰਾਤ ਰਵਾਨਾ ਹੁੰਦੀ ਹੈ। ਬਰਾਤ ਦੇ ਆਉਣ ਦਾ ਪਤਾ ਢੋਲ ਸ਼ੁਰਨਾਈਆਂ ਤੇ ਆਸਮਾਨ ਵਿਚ ਚਲਦੇ ਗੋਲਿਆਂ ਦੀ ਢੂਹ ਠਾਹ ਨਾਲ ਅਗਲ ਪਿੰਡ ਆਪੇ ਹੀ ਪੁਜ ਜਾਂਦਾ ਹੈ। ਅਗੋਂ ਬਰਾਤ ਦਾ ਸੁਆਗਤ ਵੀ ਗੀਤਾਂ ਨਾਲ ਹੀ ਕੀਤਾਂ ਜਾਂਦਾ ਹੈ ਕਿ :—

ਜਾਂ ਲਾਲੀ ਆਇਆ ਹੇਠੀ ਹੇਠੀ ਅੰਬੇ।
ਰਾਜੇ ਨਾ ਬੇਟਾ ਸ਼ਰਬਤ ਮੰਗੇ।
ਰਾਜੇ ਨੀ ਬੇਟੀ ਥਰ ਥਰ ਕੰਬੇ।
ਕੇਸਰੀਆ ਰੰਗ ਲਾਇਆ,
ਰੰਗ ਲਾਇਆ ਮਹਿਰਾਜੈ
ਬਦਲੀਆ ਝੱੜ ਲਾਇਆ।

ਬਰਾਤ ਢੁਕਣ ਤੋਂ ਬਾਦ ਲਾੜੇ ਨਾਲ ਸਾਲੀਆਂ ਦੀ ਨੋਕ ਝੋਕ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ:

ਸਾਡੀ ਨਾਜੋ ਦੇ ਕੰਨੈ ਬਾਲੀਆਂ।
ਬੰਨੜਾ ਖੇਡੇ ਨਾਲ ਸਾਲੀਆਂ।
ਖੇੜੀ ਦਾ ਬੰਨੜਾ॥

ਜਾਂਜੀਆਂ ਦੀ ਆਉ ਭਗਤ ਤੇ ਸੇਵਾ ਤੋਂ ਬਾਦ ਗੀਤ ਦੀ ਸੁਰ ਫਿਰ ਉਚੀ ਹੁੰਦੀ ਹੈ:

ਸੁਤਿਆ ਜਾਗ ਵੇ ਲਾਲਾ ਅਸੀਂ ਆਈਆਂ।
ਅਸੀਂ ਆਈਆਂ ਤੇ ਗਲੀਆਂ ਸੁਹਾਈਆਂ।

ਚੂਰੀ ਦਾ ਥਾਲ ਭਣਵਈਏ ਲਈ ਮਲਯੁੱਧ ਦਾ ਆਖਾੜਾ ਬਣ ਜਾਂਦਾ ਹੈ।ਲਾੜੇ ਦੇ ਰੋਟੀ ਖਾਂਦਿਆਂ ਜਦੋਂ ਸਾਲੀ ਮੁੱਕਾ ਮਾਰ ਕੇ ਮੂਹ ਵਿਚ ਜਾਂਦੀ ਗਰਾਹੀ ਸੁਟਵਾ ਦੇਂਦੀ ਹੈ ਤਾਂ ਲਾੜੇ ਦਾ ਅੜਿਆ ਹੋਇਆ ਮੂੰਹ ਵੇਖ ਕੇ ਹਾਸੇ ਦੀ ਇਕ ਲਹਿਰ ਉਮੜ ਪੈਂਦੀ ਹੈ। ਕੁੜੀਆਂ ਵਲੋਂ ਫਿਰ ਗੀਤ ਦਾ ਬੋਲ ਉੱਚਾ ਹੁੰਦਾ ਹੈ :—

ਦੋਗਾ ਹੱਲਿਆਂ ਹੋਲਿਆਂ ਡੋਲ, ਸੰਘੇ ਫਸੀ ਜਾਸੀ ਆ
ਆਪਣੀ ਭੈਣ ਨਹੀਸੇ ਕੋਲ ਮੁਕੀ ਕੌਣ ਲਾਸੀ ਆ
ਸਾਡੀ ਉਖਲੀ ਰੋਠਾ ਜਾਤ, ਸਾਡੀ ਕੂਲੀ ਰੋਠਾ ਪੇਟ
ਤੁਕੀ ਕੌਣ ਰਜਾਸੀ ਆ।

ਗੀਤਾਂ ਦੀ ਨੋਕ ਝੋਕ ਤੇ ਹੋਰ ਹਾਸਿਆਂ ਗੜ੍ਹਾਕਿਆਂ ਵਿਚ ਰਾਤ ਬੀਤਦੀ ਹੈ। ਸਵੇਰ ਹੁੰਦਿਆਂ ਹੀ ਸਨਾਤਨੀ, ਆਨੰਦ ਜਾਂ ਫਿਰ ਨਿਕਾਹ ਹੁੰਦਾ ਹੈ ਖਾਣ ਪੀਣ ਤੋਂ ਬਾਦ ਕੁੜੀ ਦੇ ਟੁਰਨ ਦਾ ਵੇਲਾ ਆ ਜਾਂਦਾ ਹੈ ਕਿ :—

ਉਡਰ ਚਿੜੋਟੀਏ ਤੇਰੇ ਹੱਥ ਵਿਚ ਪੱਠਾ,
ਕੀਆਂ ਕਰੀ ਉਡਰਾਂ ਲੁੱਗਾ ਬਾਬਲ ਨਾ ਕੋਠਾ।
ਉਡਰ ਚਿੜੋਟੀਏ ਗਛੀ ਸੋਹਰੇ ਹਿਲਿਆਂ,
ਘਟੈ ਕਨੇ ਫੁਟਸੇਂਈ ਬਾਬਲ ਬਹਿਲਾ ਮਿਲਿਆਂ।

ਦੇ ਤਰਲੇ ਕਰਦਿਆਂ ਕੁੜੀ ਨੂੰ ਚਾਰ ਕਹਾਰ ਚੁਕ ਕੇ ਸੁਹਰਿਆਂ ਦੀ ਜੂਹ ਵਿਚ ਲੈ ਜਾਂਦੇ ਹਨ। ਸੋਹਰੇ ਘਰ ਕੰਗਣ ਗਾਨਾ ਖੇਡਣ ਨਾਲ ਵਿਆਹ ਦੀ ਰਸਮ ਪੂਰੀ ਹੁੰਦੀ ਹੈ। ਪੁਣਛੀ ਲੋਕ ਜੀਵਨ ਵਿਚ ਵਿਆਹ ਢੰਗਾਂ ਦੀਆਂ ਖੁਸ਼ੀਆਂ ਭਰੀਆਂ ਰੰਗ ਰੰਗੀਲੀਆਂ ਰਸਮਾਂ ਆਪਣੀ ਹੀ ਥਾਂ ਰਖਦੀਆਂ ਹਨ।

ਪਰ ਇਹ ਸਭ ਉਸ ਸਾਂਝੀ ਪੁਣਛ ਦੇ ਸਭਿਆਚਾਰ ਦਾ ਹਿੱਸਾ ਸੀ। ਮਜ਼ਹਬੀ ਤਅਸਬ ਤੇ ਸਮੇਂ ਦੇ ਸਿਆਸੀ ਝਖੜ ਵਿਚ ਸਭਿਆਚਾਰ ਦਾ ਇਹ ਮਹਾਨ ਵਿਰਸਾ ਥਾਂ ਥਾਂ ਤੇ ਬਿਖਰ ਗਿਆ ਹੈ। ਕੁਝ ਤਾਂ ਸਰਹਦ ਤੋਂ ਪਾਰ ਪਰਾਇਆਂ ਦੇ ਵਸ ਪੈ ਗਿਆ। ਪੁਣਛੀ ਸਭਿਆਚਾਰ ਦੀ ਅੱਧ ਪਚੱਦੀ ਝਲਕ ਅਜ ਕਲ ਬਰਾਤ ਲੈ ਜਾਂਦੀਆਂ ਬੱਸਾਂ ਦੀਆਂ ਛਤਾਂ ਤੇ ਵਜਦੇ ਢੋਲ ਸੁਰਨਾਈਆਂ ਦੇ ਰੂਪ ਵਿਚ ਹਾਲੇ ਵੀ ਵੇਖੀ ਜਾ ਸਕਦੀ ਹੈ। ਪਰ ਜਿਵੇਂ ਉਪਰ ਜ਼ਿਕਰ ਕੀਤਾ ਹੈ ਕਿ ਆਰਥਕ ਉਨਤੀ ਤੇ ਸਭਿਆਚਾਰਕ ਪਖ ਤੋਂ ਵਿਕਾਸ ਕਰਦੀਆਂ ਪੁਰਾਨੀਆਂ ਰਸਮਾਂ ਰੀਤਾਂ ਸਮੇਂ ਦੀ ਧੂੜ ਵਿਚ ਲੁਕ ਜਾਂਦੀਆਂ ਹਨ ਫਿਰ ਮਨੁਖੀ ਭਾਈਚਾਰੇ ਦੇ ਪ੍ਰਚਲਤ ਸਮਾਜ ਵਿਚ ਪੁਰਾਣੇ ਸਭਿਆਚਾਰ ਦਾ ਸਿਰਫ ਪਰਛਾਵਾਂ ਮਾਤਰ ਹੀ ਰਹਿ ਜਾਂਦੀਆਂ ਹਨ।

(੨੫–A ਪ੍ਰਾਈਵੇਟ, ਗਾਂਧੀ ਨਗਰ, ਜੰਮੂ)

---

ਮਹਿੰਦਰ ਸਿੰਘ 'ਦੋਸਾਂਝ'

# ਗੀਤ

ਮਾਏ ਨੀ ਜ਼ਿੰਦਗੀ ਨੇ ਦਿਤਾ
ਮੌਸਮ ਕੇਹਾ ਦੁਖਾਵਾਂ ?
ਨਾ ਸਾਨੂੰ ਮਿਲੀਆਂ ਚਿੱਟੀਆਂ ਧੁੱਪਾਂ
ਤੇ ਨਾ ਠੰਡੀਆਂ ਛਾਵਾਂ ।

ਬਚਪਨ ਵਿਚ ਰਹਿ ਗਈਆਂ ਜਿੱਤਾਂ
ਜੋਬਨ ਵਿਚ ਅਸੀਂ ਹਾਰੇ,
ਬਚਪਨ ਵਿਚ ਸਾਨੂੰ ਫੁਲ ਮਿਲੇ
ਤੇ ਜੋਬਨ ਵਿਚ ਅੰਗਿਆਰੇ,
ਦੇਵੀਂ 'ਸੀਸ ਬਣਾ ਮੈਂ ਅਗਨੀ
ਜਾਂ ਅੱਗ ਵਿਚ ਸੜ ਜਾਵਾਂ ।
ਮਾਏ ਨੀ ਜ਼ਿੰਦਗੀ ਨੇ ਦਿਤਾ.........

ਮਾਏ ਨੀ ਮੈਂ ਤਾਰ ਜੋ
ਸੁਕੇ ਫੁਲਾਂ ਵਿਚ ਪ੍ਰੋਈ,
ਜਾਂ ਪੌਲ੍ਹੀ ਦਾ ਫੁਲ ਜੇਸ ਦੀ
ਮਹਿਕ ਨਾ ਸੁੰਘੇ ਕੋਈ,
ਤਨ ਵਿਚ ਸੌਂ ਗਈ ਧੁੱਪ ਨੂੰ ਕਿਵੇਂ
'ਵਾਜਾਂ ਮਾਰ ਜਗਾਵਾਂ
ਮਾਏ ਨੀ ਜ਼ਿਦਗੀ ਨੇ ਦਿਤਾ.........

ਪੈਰਾਂ ਦੇ ਵਿਚ ਪੈ ਗਏ ਛਾਲੇ
ਨੈਣਾਂ ਦੇ ਵਿਚ ਪਾਣੀ,
ਆਪਣੇ ਕੋਲੋਂ ਆਪਣੀ ਹਾਲਤ
ਜਾਂਦੀ ਨਹੀਂ ਪਛਾਣੀ,
ਥਲ ਵਿਚ ਉਡਦੇ ਪੰਛੀ ਦਾ
ਅਸੀਂ ਫੜਦੇ ਰਹੇ ਪਰਛਾਵਾਂ।
ਮਾਏ ਨੀ ਜ਼ਿੰਦਗੀ ਨੇ ਦਿਤਾ.........

ਮਾਏ ਨੀ ਹੈ ਚਾਨਣ ਥੋੜ੍ਹਾ
ਦੂਰ ਸਜਨ ਦਾ ਡੇਰਾ,
ਸਾਡੇ ਤਨ ਦਾ ਬਾਲਣ ਥੋੜ੍ਹਾ
ਅਗੇ ਘੁੱਪ ਹਨ੍ਹੇਰਾ,
ਨੈਣਾਂ 'ਤੇ ਲਿਖਿਆ ਕੀ ਕਰਨਾ
ਮੰਜ਼ਿਲ ਦਾ ਸਿਰਨਾਵਾਂ।
ਮਾਏ ਨੀ ਜ਼ਿੰਦਗੀ ਨੇ ਦਿਤਾ.........

ਮਾਏ ਨੀ ਉਸ ਕਦੇ ਕਿਹਾ ਸੀ—
"ਆ ਇਕ ਵਾਅਦਾ ਕਰੀਏ,
ਮਿਹਨਤਕਸ਼ ਲੋਕਾਂ ਦੀਆਂ ਪੀੜਾਂ
ਆਪਣੇ ਤਨ ਵਿਚ ਜਰੀਏ"
ਕਿਉਂ ਨ ਲੱਪ ਕੁ ਚਸ਼ਮੇਂ ਨਾਲੋਂ
ਅਮਰ ਸਰਾਂ ਵਿਚ ਨਾਵਾਂ ?
ਮਾਏ ਨੀ ਜ਼ਿੰਦਈ ਨੇ ਦਿਤਾ.........

ਇਸ਼ਕ ਦੇ ਦੁਖ ਨੂੰ ਸਮਝ ਕੇ ਛੋਟਾ
ਰਖ ਦੇਈਏ ਇਕ ਪਾਸੇ,
ਲੱਖਾਂ ਲੋਕਾਂ ਦੇ ਬੁਲ੍ਹਾਂ ਵਲ
ਮੋੜ ਲਿਆਈਏ, ਹਾਸੇ,
ਲੋਕਾਂ ਦਾ ਗ਼ਮ ਕਿਉਂ ਨਾ ਆਪਣਾ
ਗ਼ਮ ਛਡ ਕੇ ਗਲ ਲਾਵਾਂ ?
ਮਾਏ ਨੀ ਜ਼ਿੰਦਗੀ ਨੇ ਦਿਤਾ
ਮੌਸਮ ਕੇਹਾ ਦੁਖਾਵਾਂ......... ?

———

ਕਸ਼ਮੀਰੀ ਲੋਕ ਕਥਾ–

# ਦਹਿਲੀਜ਼ ਦੀ ਸਿੱਲ

ਕਸ਼ਮੀਰ ਵਿਚ ਪੁਰਾਣੇ ਸਮਿਆਂ ਵਿਚ ਹਰ ਸ਼ਹਿਰ ਵਿਚ ਇਕ ਇਕ ਰਾਜਾ ਰਾਜ ਕਰਦਾ ਹੁੰਦਾ ਸੀ। ਭਾਵੇਂ ਉਹ ਨਗਰ ਸ਼ਹਿਰ ਕਿੰਨੇ ਵੀ ਛੋਟੇ ਛੋਟੇ ਕਿਉਂ ਨਾ ਹੋਣ, ਉਥੇ ਦਾ ਇਲਾਕਾ ਰਾਜ ਦੇ ਅੰਤਰਗਤ ਹੀ ਰਹਿੰਦਾ ਸੀ। ਇਸ ਰਾਜੇ ਦੇ ਘਰ ਇਕਲੌਤਾ ਬੇਟਾ ਸੀ, ਜੋ ਬਹੁਤ ਹੀ ਸੂਝਵਾਲਾ, ਕਹਿਣੇਕਾਰ ਅਤੇ ਮਿਲਣਸਾਰ ਸੁਭਾ ਦਾ ਸੀ। ਹੌਲੀ ਹੌਲੀ ਰਾਜਕੁਮਾਰ ਜਵਾਨ ਹੋ ਗਿਆ ਤਾਂ ਰਾਜੇ ਨੇ ਉਸ ਨੂੰ ਵਿਆਹ ਵਾਸਤੇ ਬਹੁਤ ਜ਼ੋਰ ਲਾਇਆ ਪਰ ਰਾਜਕੁਮਾਰ ਵਿਆਹ ਲਈ ਹਾਂ ਨਹੀਂ ਸੀ ਕਰਦਾ। ਬੜੇ ਚੰਗੇ ਚੰਗੇ ਰਾਜੇ ਰਿਸ਼ਤੇ ਦੀ ਸਿਫਾਰਸ਼ ਕਰਦੇ ਸਨ ਪਰ ਰਾਜਕੁਮਾਰ ਦੀ ਨਾਂਹ ਅਗੇ ਰਾਜੇ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਰਾਜਕੁਮਾਰ ਦਾ ਹਮੇਸ਼ਾਂ ਇਕੋ ਜਵਾਬ ਹੁੰਦਾ ਸੀ। ਵਿਆਹ ਸੋਚ ਸਮਝ ਕੇ ਹੀ ਕਰਵਾਂਗਾ, ਏਨੀ ਕਾਹਲ ਵੀ ਕਿਸ ਗਲ ਦੀ ਹੈ।

ਇਕ ਦਿਨ ਰਾਜਾ ਬਹੁਤ ਹੀ ਪਰੇਸ਼ਾਨ ਹੋਇਆ। ਚਾਰੋਂ ਪਾਸਿਆਂ ਤੋਂ ਉਸਨੂੰ ਰਾਜੇ ਮਾਹਾਰਾਜੇ ਰਿਸ਼ਤੇ ਲਈ ਸੁਨੇਹੇ ਭੇਜਦੇ ਤੇ ਹਰ ਵਾਰੀ ਰਾਜੇ ਨੂੰ ਜਵਾਬ ਦੇਣਾ ਪੈਂਦਾ ਸੀ। ਉਸਨੇ ਬੜੀ ਹਲੀਮੀ ਨਾਲ ਆਪਣੇ ਬੇਟੇ ਨੂੰ ਬੁਲਾਇਆ, ਆਪਣੇ ਕੋਲ ਬਿਠਾਇਆ ਅਤੇ ਉਸਨੂੰ ਕਹਿਣਾ ਸੁਰੂ ਕਰ ਦਿਤਾ, "ਬੇਟਾ ਤੂੰ ਆਪ ਹੀ ਕਾਫੀ............ਸਮਝਦਾਰ ਹੈਂ ਤੈਨੂੰ ਕਿਸੇ ਗਲ ਲਈ ਕਹਿਣ ਨੂੰ ਜੀਅ ਤਾਂ ਨਹੀਂ ਕਰਦਾ ਪਰ......... ਬੇਟੇ ਮੈਂ ਵੀ ਮਜਬੂਰ ਹਾਂ—ਤੂੰ ਆਪ ਸੋਚ......... ਤੂੰ ਹੁਣ ਕਾਫੀ ਵਡਾ ਹੋ ਚੁਕਾ ਹੈਂ। ਤੇਰੀ ਉਮਰ ਵਿਆਹ ਕਰਾਉਣ ਯੋਗ ਹੈ ਤਾਂ ਤੂੰ ਸੋਚ ਵਿਚਾਰ ਕੇ , ਆਪਣੀ ਮਨ ਪਸੰਦ ਦੀ ਕੁੜੀ ਨਾਲ ਵਿਆਂਹ ਕਰਾਉਣ ਲਈ ਹਾਂ ਕਰ ਦੇ। ਕਈ ਰਾਜੇ ਮੈਨੂੰ ਕੇਵਲ ਇਸੇ ਗਰਜ਼ ਕਰਕੇ ਸਦਾ ਪਤਰ ਦਿੰਦੇ ਹਨ ਤਾਂ ਜੋ ਮੈਂ ਉਹਨਾਂ ਦੀ ਰਾਜਕੁਮਾਰੀ ਨੂੰ ਵੇਖ ਸਕਾਂ ਅਤੇ ਰਿਸ਼ਤੇ ਲਈ ਹਾਂ ਕਹਿ ਸਕਾਂ।"

ਪਿੱਤਾ ਦੀਆਂ ਗਲਾਂ ਵਲ ਖਾਸ ਧਿਆਨ ਦਿੰਦਿਆ ਹੋਇਆਂ ਉਸ ਨੇ ਸੋਚਿਆ— ਪਿਤਾ ਜੀ ਨੂੰ ਆਪਣੇ ਦਿਲ ਦੀ ਗਲ ਕਹਿਣ ਵਿਚ ਕੋਈ ਹਰਜ ਨਹੀਂ, ਸੋ ਹੁਣ ਆਪਣੇ ਖਿਆਲਾਂ ਦਾ ਪਰਗਟਾ ਕਰਨਾ ਠੀਕ ਹੈ। ਉਸ ਨੇ ਕਿਹਾ, "ਪਿਤਾ ਜੀ, ਦਰ-ਅਸਲ ਮੇਰੇ ਦਿਲ 'ਚ

ਇਕ ਗੱਲ ਹੈ ਕਿ ਮੈਂ ਆਪਣੀ ਮਨ ਪਸੰਦ ਦੀ ਕੁੜੀ ਨਾਲ ਵਿਆਹ ਕਰਵਾਵਾਂਗਾ ਤਾਂ ਹੀ ਠੀਕ ਹੈ – ਮੇਰੇ ਮਨ ਅੰਦਰ ਇਸ ਪ੍ਰਤੀ ਕੁਝ ਵਿਚਾਰ ਬਣੇ ਹੋਏ ਹਨ ਜੋ ਉਨ੍ਹਾਂ ਵਿਚਾਰਾਂ ਅਨੁਸਾਰ ਕੋਈ ਕੁੜੀ ਪੂਰੀ ਉਤਰ ਗਈ ਤਾਂ ਮੈਂ ਉਸੇ ਕੁੜੀ ਨਾਲ ਵਿਆਹ ਕਰਨਾ ਹੈ ਭਾਵੇਂ ਉਹ ਕਿਸੇ ਰਾਜੇ ਦੀ ਧੀ ਹੋਵੇ ਜਾਂ ਕਿਸੇ ਗ਼ਰੀਬ,ਕੰਗਾਲ ਦੀ।'' ਬੇਟੇ ਦੇ ਇਸ ਫੈਸਲੇ ਨੂੰ ਸੁਣਕੇ ਰਾਜਾ ਪਹਿਲਾਂ ਤਾਂ ਕੁਝ ਮਿੰਟ ਚੁਪ ਰਿਹਾ, ਫਿਰ ਰਾਜੇ ਨੇ ਕਿਹਾ, ''ਠੀਕ ਹੈ ਬੇਟਾ ਜੋ ਤੈਨੂੰ ਪਸੰਦ ਹੋਵੇਗਾ ਉਸੇ ਨੂੰ ਮੈਂ ਵੀ ਸਵੀਕਾਰ ਕਰਾਂਗਾ।''

ਰਾਜਕੁਮਾਰ ਨੇ ਆਪਣੇ ਪਿਤਾ ਜੀ ਨੂੰ ਕਿਹਾ, ''ਮੈਂ ਸਵੇਰ ਨੂੰ ਹੀ ਰਾਜ ਮਹਿਲ ਛਡ ਕੇ ਬਾਹਰ ਘੁੰਮਣ ਫਿਰਨ ਜਾ ਰਿਹਾ ਹਾਂ ਤੇ ਜੇ ਮੈਨੂੰ ਕੋਈ ਕੁੜੀ, ਮੇਰੀ ਪਰਖ ਅਨੁਸਾਰ ਪੂਰੀ ਉਤਰਦੀ ਦਿਸੀ ਤਾਂ ਮੈਂ ਉਸੇ ਨਾਲ ਹੀ ਵਿਆਹ ਕਰਨ ਲਈ ਰਾਜ਼ੀ ਹੋਵਾਂਗਾ। ਕਿਉਂਕਿ ਵਿਆਹ ਲਈ ਚੋਣ ਕਰਨੀ ਬੜੀ ਔਖੀ ਹੈ। ਜੇ ਕਰ ਲੜਕੀ ਮੇਰੇ ਖਿਆਲਾਂ ਅਨੁਸਾਰ ਪੂਰੀ ਨਾ ਉਤਰੀ ਹੋਵੇ ਤਾਂ ਸਾਨੂੰ ਆਪਸ ਵਿਚ ਮਿਲ ਜੁਲ ਕੇ ਰਹਿਣਾ ਬੜਾ ਔਖਾ ਹੋ ਜਾਵੇਗਾ।''

ਰਾਜੇ ਦੇ ਦਿਮਾਗ ਵਿਚ ਵੀ ਇਹ ਗਲ ਬੈਠ ਗਈ ਤੇ ਉਸ ਨੇ ਖ਼ੁਸ਼ ਹੋ ਕੇ ਕਿਹਾ, ''ਹਾਂ ਰਾਜਕੁਮਾਰ ਜੋ ਜੋ ਕੁਝ ਤੂੰ ਕਿਹਾ ਹੈ ਸਭ ਠੀਕ ਹੈ। ਪਰਮਾਤਮਾ ਤੇਰੀ ਇਛਾ ਪੂਰਨ ਕਰਨ ਵਿਚ ਸਹਾਇਕ ਹੋਵੇ। ਤੇਰੀ ਖੁਸ਼ੀ ਹੀ ਸਾਰੇ ਰਾਜਪਾਠ ਦੀ ਖ਼ੁਸ਼ੀ ਹੈ।''

ਰਾਜਕੁਮਾਰ ਨੇ ਆਪਣੇ ਪਿਤਾ ਤੋਂ ਆਗਿਆ ਲੈਣ ਮਗਰੋਂ ਆਪਣੀ ਸ਼ਾਹੀ ਪੁਸ਼ਾਕ ਨੂੰ ਲਾਹ ਕੇ, ਬਿਲਕੁਲ ਸਾਧਾਰਨ ਜਿਹੇ ਕਪੜੇ ਪਾ ਲਏ ਅਤੇ ਸ਼ਾਹੀ ਮਹਿਲ ਨੂੰ ਛਡ ਕੇ ਸਾਧਾਰਨ ਰਾਹਾਂ ਵਲ ਹੋ ਤੁਰਿਆ। ਰਾਹੇ ਰਾਹ ਜਾਂਦਿਆਂ ਉਹ ਕਾਫ਼ੀ ਥੱਕ ਗਿਆ। ਦੂਰ ਉਸ ਨੂੰ ਇਕ ਚਸ਼ਮਾ ਵਿਖਾਈ ਦਿਤਾ ਉਹ ਚਸ਼ਮੇ ਵਲ ਗਿਆ। ਚਸ਼ਮੇ ਦਾ ਠੰਡਾ ਠਾਰ ਪਾਣੀ ਰਜ ਰਜ ਕੇ ਪੀਤਾ ਫਿਰ ਸਾਮ੍ਹਣੇ ਚਿਨਾਰ ਦੇ ਦਰਖਤ ਦੀ ਛਾਂ ਹੇਠ ਕੁਝ ਦੇਰ ਆਰਾਮ ਕਰਨ ਲਈ ਲੇਟ ਗਿਆ। ਦੁਪਹਿਰ ਵੇਲੇ ਉਹ ਹਿੰਮਤ ਕਰ ਕੇ ਉਠਿਆ। ਹੁਣ ਉਸ ਦੀ ਥਕਾਵਟ ਕਾਫ਼ੀ ਦੂਰ ਹੋ ਚੁਕੀ ਸੀ। ਉਸ ਨੇ ਅੱਗੇ ਚਲਣ ਦਾ ਇਰਾਦਾ ਬਣਾਇਆ ਤੇ ਤੁਰ ਪਿਆ। ਅਜੇ ਬਹੁਤੀ ਦੂਰ ਨਹੀਂ ਸੀ ਗਿਆ ਕਿ ਇੱਕ ਅੱਧਖੜ ਉਮਰ ਦਾ ਆਦਮੀ ਉਸ ਨੂੰ ਮਿਲਿਆ। ਰਾਜਕੁਮਾਰ ਨੇ ਝੁੱਕ ਕੇ ਨਮਸਕਾਰ ਕਹੀ ਅਤੇ ਉਸ ਆਦਮੀ ਨੇ ਵੀ ਬੜੇ ਅਦਬ ਅਦਾਬ ਨਾਲ ਜਵਾਬ ਦਿੱਤਾ। ਫਿਰ ਰਾਜਕੁਮਾਰ ਨੂੰ ਪੁੱਛਿਆ, ''ਤੂੰ ਕੌਣ ਹੈਂ ? ...... ਕਿਥੋਂ ਆਇਆ ਹੈਂ ਤੇ ਕਿਧਰ ਨੂੰ ਜਾ ਰਿਹਾ ਹੈਂ ?''

ਰਾਜਕੁਮਾਰ ਨੇ ਬੜੀ ਸੂਝ ਨਾਲ ਉੱਤਰ ਦਿਤਾ ਤੇ ਕਿਹਾ, ''ਮੇਰਾ ਨਾਂ ਰਾਮ ਸਰੂਪ ਹੈ ਤੇ ਮੇਰਾ ਥਾਂ ਟਿਕਾਣਾ ਇਥੋਂ ਬਹੁਤ ਦੂਰ ਹੈ। ਮੈਂ ਕੋਈ ਕੰਮ ਕਾਰ ਨਹੀਂ ਕਰਦਾ। ਸਾਰਾ ਦਿਨ ਘੁੰਮਦਾ ਫਿਰਦਾ ਰਹਿੰਦਾ ਹਾਂ। ਹੁਣ ਮੈਂ ਆਪਣੀ ਕਿਸਮਤ ਅਜ਼ਮਾਉਣ ਆਇਆ ਹਾਂ। ਮੈਨੂੰ ਤਾਂ ਤੁਰਦੇ ਫਿਰਦੇ ਨੂੰ ਜਿਥੇ ਰਾਤ ਪੈਂਦੀ ਹੈ ਮੈਂ ਉਥੇ ਹੀ ਰਾਤ ਕੱਟ ਲੈਂਦਾ ਹਾਂ ਤੇ ਫਿਰ ਅਗਲੇ ਦਿਨ ਅੱਗੇ ਤੁਰ ਪੈਂਦਾ ਹਾਂ। ਮੈਂ ਤਾਂ ਕਈ ਵਰ੍ਹਿਆਂ ਦਾ ਘਰ ਬਾਰ ਛੱਡ ਕੇ ਇਸੇ ਤਰ੍ਹਾਂ ਖੱਜਲ ਖ਼ਵਾਰ ਹੋ ਰਿਹਾ ਹਾਂ। ਤੁਸੀ ਦੱਸੋ ਤੁਸੀ ਕੌਣ ਹੋ ? ਕਿਥੋਂ ਆਏ ਹੋ ? ਕਿਹੜੇ ਸ਼ਹਿਰ ਵਿੱਚ ਰਹਿੰਦੇ ਹੋ ਤੇ ਕੀ ਕਰਦੇ ਹੋ ?''

ਰਾਮ ਸਰੂਪ ਦੀ ਗੱਲ ਸੁਣਕੇ ਉਹ ਬੋਲਿਆ,''ਮੇਰਾ ਨਾਂ ਗਿਰਧਾਰੀ ਹੈ ਤੇਏਥੋਂ ਕੋਈ ਦਸਾਂ ਕੁ ਮੀਲਾਂ ਤੇ ਮੇਰਾ ਪਿੰਡ ਹੈ। ਮੈ ਉਥੇ ਦਾ ਰਹਿਣ ਵਾਲਾ ਹਾਂ। ਪੈਂਡੂ ਹੋਣ ਕਰਕੇ ਸ਼ਹਿਰ ਕਿਸੇ

ਕੰਮ ਕਾਰ ਲਈ ਆਇਆ ਹਾਂ ਤੇ ਸ਼ਾਮ ਤਕ ਵਾਪਸ ਵੀ ਜ਼ਰੂਰ ਜਾਣਾ ਹੈ ਕਿਉਂਕਿ ਮੇਰੀ ਧੀ ਘਰ ਵਿੱਚ ਬਿਲਕੁਲ ਇਕੱਲੀ ਹੈ। ਚੱਲੋ ਅੱਜ ਰਾਤ ਤੁਸੀ ਸਾਡੇ ਘਰ ਹੀ ਠਹਿਰ ਜਾਉ।"

ਰਾਮ ਸਰੂਪ ਨੇ ਕਿਹਾ ...... "ਮੇਰਾ ਕੀ ਹੈ ਮੈਨੂੰ ਕਿਤੇ ਨਾ ਕਿਤੇ ਰਾਤ ਕੱਟਣੀ ਹੀ ਪੈਣੀ ਹੈ ਸੋ ਜੇ ਤੁਹਾਡੀ ਇਹ ਇੱਛਾ ਹੈ ਤਾਂ ਮੈਂ ਤੁਹਾਡੇ ਨਾਲ ਹੀ ਚਲ ਪੈਂਦਾ ਹਾਂ। ਤੁਹਾਡਾ ਘਰ ਬਾਰ ਤੇ ਖੇਤੀ ਬਾੜੀ ਵੀ ਦੇਖ ਲਵਾਂਗਾ, ਕਿਉਂਕਿ ਤੁਸੀਂ ਬੜੇ ਮਿਹਨਤੀ ਜਿਹੇ ਲਗਦੇ ਹੋ।"

ਦੋਵੇਂ ਜਣੇ ਗੱਲਾਂ ਬਾਤਾਂ ਕਰਦੇ ਕਰਦੇ ਤੁਰ ਪਏ। ਰਾਮ ਸਰੂਪ ਨੂੰ ਲੱਗਿਆ ਇਹ ਬੰਦਾ ਕਾਫੀ ਮਿਲਣਸਾਰ ਹੈ।ਇਸ ਦੀ ਧੀ ਵੀ ਏਨੀ ਹੀ ਮਿਲਣਸਾਰ ਤੇ ਜ਼ਰੂਰ ਹੀ ਸੁਸ਼ੀਲ ਸੁਭਾ ਦੀ ਹੋਵੇਗੀ। ਅੱਗੇ ਗਏ ਤਾਂ ਰਾਹ ਚੜ੍ਹਾਈ ਵਾਲਾ ਆ ਗਿਆ ਸੀ। ਰਾਮ ਸਰੂਪ ਨੇ ਕਿਹਾ, "ਗ੍ਰਿਧਾਰੀ ਜੀ, ਮੈਂ ਤਾਂ ਪਹਿਲਾਂ ਹੀ ਥਕਿਆ ਥਕਿਆ ਸੀ ਤੇ ਹੁਣ ਇਹ ਚੜ੍ਹਾਈ ਦਾ ਰਾਹ ਚੜ੍ਹਨਾ ਬੜਾ ਔਖਾ ਹੈ ਮੈਨੂੰ ਤਾਂ ਕਿਸੇ ਚੀਜ਼ ਦੇ ਸਹਾਰੇ ਦੀ ਲੋੜ ਐ।"

ਗਿਰਧਾਰੀ ਨੇ ਉਸੇ ਪਲ ਇਕ ਦਰਖਤ ਨਾਲੋਂ ਮੋਟੀ ਸਾਰੀ ਟਾਹਣੀ ਕੱਟੀ ਤੇ ਸਾਫ ਕਰਕੇ ਰਾਮ ਸਰੂਪ ਦੇ ਹੱਥ ਫੜਾਂਦਿਆਂ ਕਿਹਾ, "ਲਓ ਜੀ ਸਹਾਰਾ ਲੈ ਲਓ ਤੇ ਹਿੰਮਤ ਨਾਲ ਕਦਮ ਅਗੇ ਵਧਾਓ। ਇਨਸਾਨ ਨੂੰ ਕਦੇ ਵੀ ਹਿੰਮਤ ਨਹੀਂ ਹਾਰਨੀ ਚਾਹੀਦੀ।"

ਰਾਮ ਸਰੂਪ ਹਸਿਆ ਤੇ ਕਹਿਣ ਲਗਾ, "ਤੁਸੀਂ ਬੜੇ ਭੋਲੇ ਹੋ......... ਮੇਰਾ ਕਹਿਣ ਦਾ ਮਤਲਬ ਇਹ ਨਹੀਂ ਸੀ.........ਚਲੋ ਹੁਣ ਤੁਸੀਂ ਮਿਹਨਤ ਕਰਕੇ ਸੋਟੀ ਹਾਸਲ ਕੀਤੀ ਤਾਂ ਮੈਂ ਫੜ ਹੀ ਲੈਂਦਾ ਹਾਂ। ਮੈਂ ਤੁਹਾਨੂੰ ਰਾਹ ਦਾ ਸਹਾਰਾ ਕਿਵੇਂ ਬਣੀਦਾ ਹੈ, ਦਸਾਂਗਾ।" ਇਹ ਆਖ ਕੇ ਉਹਨੇ ਇਕ ਕਹਾਣੀ ਸੁਨਾਣੀ ਸ਼ੁਰੂ ਕਰ ਦਿਤੀ। ਕੁਝ ਹੀ ਸਮੇਂ ਵਿਚ ਬਿਨਾ ਥਕਾਵਟ ਮਹਿਸੂਸ ਕੀਤਿਆਂ ਉਹ ਸਾਰੀ ਪਹਾੜੀ ਚੜ੍ਹਾਈ ਚੜ੍ਹ ਗਏ। ਪਹਾੜੀ ਚੜ੍ਹਾਈ ਤੋਂ ਬਾਦ ਗਿਰਧਾਰੀ ਨੇ ਦੂਰ ਇਸ਼ਾਰਾ ਕਰ ਕੇ ਰਾਮ ਸਰੂਪ ਨੂੰ ਦਸਿਆ, "ਉਹ ਜਿਹੜਾ ਪਿੰਡ ਨਜ਼ਰ ਆ ਰਿਹਾ ਹੈ ਉਸ ਤੋਂ ਠੀਕ ਇਕ ਦੋ ਮੀਲ ਅਗੇ ਜਾ ਕੇ ਮੇਰਾ ਪਿੰਡ ਆਉਂਦਾ ਹੈ ਮੈਨੂੰ ਉਮੀਦ ਹੈ ਰਾਤ ਹੋਣ ਤੋਂ ਪਹਿਲਾਂ ਪਹਿਲਾਂ ਅਸੀਂ ਉਥੇ ਪਹੁੰਚ ਜਾਵਾਂਗੇ।"

ਸੂਰਜ ਛਿਪਣ ਵਾਲਾ ਸੀ। ਰਾਮ ਸਰੂਪ ਤੇ ਗਿਰਧਾਰੀ ਨੇੜੇ ਦੇ ਪਿੰਡ ਵਿਚ ਪਹੁੰਚ ਗਏ ਸਨ। ਥੋੜਾ ਹੀ ਰਸਤਾ ਹੋਰ ਅਗੇ ਜਾਕੇ ਗਿਰਧਾਰੀ ਦਾ ਪਿੰਡ ਆਉਣ ਵਾਲਾ ਸੀ। ਜਦੋਂ ਉਹ ਪਿੰਡ ਦੀਆਂ ਗਲੀਆਂ ਵਿਚੋਂ ਲੰਘ ਰਹੇ ਸਨ ਤਾਂ ਕਈ ਲੋਕਾਂ ਨੇ ਉਹਨਾਂ ਨੂੰ ਵੇਖ ਕੇ ਮੂੰਹ ਦੂਜੇ ਪਾਸੇ ਕਰ ਲਏ ਸਨ। ਰਾਮ ਸਰੂਪ ਨੇ ਇਸ ਗਲ ਨੂੰ ਖਾਸ ਤੌਰ ਤੇ ਪਰਖਿਆ ਅਤੇ ਜਦੋਂ ਉਹ ਪਿੰਡ ਪਾਰ ਕਰਕੇ ਬਾਹਰ ਆਏ ਤਾਂ ਸਭ ਤੋਂ ਪਹਿਲਾਂ ਰਾਮ ਸਰੂਪ ਨੇ ਕਿਹਾ, "ਵਾਹ ਵਾਹ ਇਹ ਸ਼ਮਸ਼ਾਨ ਤਾਂ ਬਹੁਤ ਸੁਹਣਾ ਸੀ।"

ਗਿਰਧਾਰੀ ਦੇ ਕੰਨ ਚੌਂਕੇ ਉਹਨੇ ਕਿਹਾ, "ਰਾਮ ਸਰੂਪ ਇਹ ਤੂੰ ਕੀ ਕਹਿ ਰਿਹਾ ਹੈਂ? ਕਿਸੇ ਨੇ ਸੁਣ ਲਿਆ ਤਾਂ ਕੀ ਕਹੇਗਾ। ਐਡਾ ਵਡਾ ਵਸਦਾ ਰਸਦਾ ਪਿੰਡ, ਤੈਨੂੰ ਸ਼ਮਸ਼ਾਨ ਨਜ਼ਰ ਆ ਰਿਹਾ ਹੈ।"

ਰਾਮ ਸਰੂਪ ਨੇ ਫਿਰ ਕਿਹਾ, 'ਠੀਕ ਹੈ ਗਿਰਧਾਰੀ, ਨਜ਼ਰ ਆਪੋ ਆਪਣੀ ਹੁੰਦੀ ਹੈ। ਤੈਨੂੰ ਇਹ ਵਡਾ ਤੇ ਵਸਦਾ ਰਸਦਾ ਪਿੰਡ ਨਜ਼ਰ ਆਉਂਦਾ ਹੋਵੇਗਾ ਪਰ ਮੇਰੀਆਂ ਨਜ਼ਰਾਂ ਨੂੰ ਇਹ ਸ਼ਮਸ਼ਾਨ ਤੋਂ ਛੁਟ ਹੋਰ ਕੁਝ ਵੀ ਨਜ਼ਰ ਨਹੀਂ ਆਉਂਦਾ।"

ਰਾਜ ਕੁਮਾਰ (ਰਾਮ ਸਰੂਪ) ਨੇ ਅਜੇ ਇਹ ਗਲ ਮੁਕਾਈ ਹੀ ਸੀ ਕਿ ਉਹ ਤੁਰਦੇ

ਤੁਰਦੇ ਸੱਚ ਮੁੱਚ ਸ਼ਮਸ਼ਾਨ ਵਿਚ ਆਣ ਪਹੁੰਚੇ। ਕੀ ਵੇਖਦੇ ਹਨ ਇਕ ਕੁਟਿਆ ਵਿਚੋਂ ਉ ਨੂੰ ਕੋਈ ਆਵਾਜ਼ ਮਾਰ ਰਿਹਾ ਹੈ ਤੇ ਇਹ ਆਵਾਜ਼ ਸੁਣ ਕੇ ਉਹ ਉਸ ਕੋਲ ਜਾ ਖੜੇ ਹੋਏ। ਉਸ ਆਦਮੀ ਨੇ ਕਿਹਾ, "ਤੁਸੀ ਕਿਥੋਂ ਆਏ ਹੋ, ਬੜੇ ਥਕੇ ਹੋਏ ਲਗਦੇ ਹੋ ਕੁਝ ਦੇਰ ਆਰਾਮ ਕਰਕੇ ਚਾਹ ਪਾਣੀ ਪੀ ਕੇ ਫਿਰ ਅਗਲਾ ਰਸਤਾ ਤਹਿ .ਕਰਨਾ।" ਉਸ ਨੇ ਇਕ ਮੰਜਾ ਡਾਹਿਆ ਤੇ ਇਹ ਦੋਵੇਂ ਉਸ 'ਤੇ ਬੈਠ ਗਏ। ਕੀ ਵੇਖਦੇ ਹਨ ਗਰਮ ਗਰਮ ਚਾਹ ਦੇ ਗਲਾਸ ਹੱਥ ਵਿਚ ਫੜੀ ਕੁਟਿਆ ਵਾਲਾ ਬਾਹਰ ਆਇਆ ਤੇ ਬੜੇ ਆਦਰ ਸਤਿਕਾਰ ਨਾਲ ਇਨ੍ਹਾਂ ਨੂੰ ਉਸ ਨੇ ਗਿਲਾਸ ਫੜਾਏ। ਚਾਹ ਪੀਣ ਮਗਰੋਂ ਇਨ੍ਹਾਂ ਨੇ ਉਸ ਤੋਂ ਆਗਿਆ ਲਈ। ਉਸਨੇ ਸਤਿਕਾਰ ਵਜੋਂ ਹੱਥ ਜੋੜੇ ਤੇ ਕੁਟਿਆ ਅੰਦਰ ਚਲਿਆ ਗਿਆ।

ਰਾਮ ਸਰੂਪ ਨੇ ਵੀ ਅਲਵਿਦਾ ਕਹੀ ਤੇ ਦੋਵੇਂ ਜਣੇ ਅਗਲੇ ਰਾਹ ਤੇ ਤੁਰ ਪਏ ਤਾਂ ਰਾਮ ਸਰੂਪ ਨੇ ਕਿਹਾ, "ਕਿੰਨੇ ਸੁਹਣੇ ਸ਼ਹਿਰ ਵਿਚੋਂ ਅਸੀਂ ਹੋ ਕੇ ਆਏ ਹਾਂ। ਮੇਰਾ ਤਾਂ ਜੀ ਕਰਦਾ ਹੈ ਕਿ ਇਸ ਸ਼ਹਿਰ ਦੀ ਤੇ ਕੁਟਿਆ ਵਾਲੇ ਦੀ ਜਿੰਨੀ ਤਾਰੀਫ ਕਰਾਂ ਥੋੜੀ ਹੈ।"

ਰਾਜ ਕੁਮਾਰ, ਜੋ ਹੁਣ ਰਾਮ ਸਰੂਪ ਬਣੀਅਆ ਹੋਇਆ ਸੀ,ਦੀ ਗਲ ਸੁਣ ਕੇ ਗਿਰਧਾਰੀ ਨੇ ਸੋਚਿਆ ਕਿ ਇਹ ਬੰਦਾ ਪਾਗਲ ਤਾਂ ਨਹੀਂ ਹੈ ਚਗੀਆਂ ਭਲੀਆਂ ਗਲਾਂ ਬਾਤਾਂ ਕਰਦਾ ਹੈ, ਪਰ ਇਸ ਦਾ ਦਿਮਾਗ ਪੂਰਾ ਪੂਰਾ ਠੀਕ ਵੀ ਨਹੀਂ। ਇਹ ਕਿਹੋ ਜਿਹੀਆਂ ਗਲਾਂ ਕਰਦਾ ਹੈ ? ਸ਼ਮਸ਼ਾਨ ਇਸ ਨੂੰ ਸ਼ਹਿਰ ਲਗਦਾ ਹੈ ਤੇ ਸ਼ਹਿਰ ਨੂੰ ਇਹ ਸ਼ਮਸ਼ਾਨ ਸਮਝਦਾ ਹੈ। ਗਿਰਧਾਰੀ ਨੇ ਰਾਮ ਸਰੂਪ ਨੂੰ ਤਾਂ ਕੁਝ ਵੀ ਨਾ ਕਿਹਾ ਪਰ ਦਿਲ ਵਿਚ ਸੋਚਦਾ ਹੀ ਰਿਹਾ।

ਚਲਦੇ ਚਲਦੇ ਉਹ ਇਕ ਪਿੰਡ ਹੋਰ ਲੰਘ ਗਏ ਤੇ ਫਿਰ ਇਕ ਡੰਡੀ ਤੋਂ ਹੇਠਾਂ ਉਤਰਨਾ ਸ਼ੁਰੂ ਕਰ ਦਿਤਾ। ਅਗੇ ਜਾਕੇ ਰਾਮ ਸਰੂਪ ਨੂੰ ਇਕ ਛੋਟਾ ਜਿਹਾ ਪਿੰਡ ਦਿਸਿਆ ਉਹਨੇ ਕਿਹਾ ਇਹ ਸਵਰਗ ਦਾ ਟੁਕੜਾ ਸੁਹਣਾ ਹੈ। ਗਿਰਧਾਰੀ ਨੇ ਇਕ ਮਕਾਨ ਅਗੇ ਉਸ ਨੂੰ ਰੁਕਣ ਲਈ ਕਿਹਾ ਤੇ ਦਸਿਆ ਇਹ ਹੀ ਗਰੀਬ ਦਾ ਘਰ ਹੈ ਤਾਂ ਰਾਮ ਸਰੂਪ ਨੇ ਕਿਹਾ,"ਅਛਾ ਪਹਿਲਾਂ ਤੂੰ ਆਪਣੇ ਘਰ ਜਾ ਕੇ ਪੁੱਛ ਕੇ ਆ ਕਿ ਕੀ ਤੁਹਾਡੀ 'ਦਹਿਲੀਜ਼ ਦੀ ਸਿਲ' ਮਜ਼ਬੂਤ ਹੈ ?"

ਗਿਰਧਾਰੀ ਦੀ ਸਮਝ ਵਿਚ ਬਿਲਕੁਲ ਨਾ ਆਇਆ ਕਿ ਇਹ ਕੀ ਕਹਿ ਰਿਹਾ ਹੈ। ਉਹ ਘਰ ਅੰਦਰ ਗਿਆ ਤੇ ਆਪਣੀ ਧੀ ਨੂੰ ਆਵਾਜ਼ ਮਾਰਨ ਲਗਾ, "ਲਛਮੀ ਬੇਟੀ ਬਾਹਰ ਆ......... ਵੇਖ ਮੇਰੇ ਨਾਲ ਕੌਣ ਆਇਆ ਹੈ, ਬੜਾ ਅਜੀਬ ਜਿਹਾ ਬੰਦਾ ਹੈ। ਇਹ ਨੂੰ ਸ਼ਹਿਰ ਸ਼ਮਸ਼ਾਨ ਤੇ ਸ਼ਮਸ਼ਾਨ ਸ਼ਹਿਰ ਨਜ਼ਰ ਆਉਂਦਾ ਹੈ ਤੇ ਹੁਣ ਮੈਂ ਇਹਨੂੰ ਘਰ ਆਉਣ ਲਈ ਕਿਹਾ ਤਾਂ ਕਹਿਣ ਲਗਾ ਪਹਿਲਾਂ ਆਪਣੇ ਘਰੋਂ ਪਤਾ ਕਰੋ ਕਿ ਦਹਿਲੀਜ਼ ਦੀ ਸਿੱਲ ਮਜ਼ਬੂਤ ਹੈ ?"

ਲਛਮੀ ਅੰਦਰੋਂ ਬੋਲੀ, "ਪਿਤਾ ਜੀ ਤੁਸੀ ਉਸ ਨੂੰ ਜਾ ਕੇ ਕਹੋ, ਹਾਂ ਸਾਡੀ ਦਹਿਲੀਜ਼ ਦਾ ਪੱਥਰ ਮਜ਼ਬੂਤ ਹੈ।"

ਗਿਰਧਾਰੀ ਨੇ ਆਪਣੀ ਧੀ ਦਾ ਜਵਾਬ ਸੁਣਿਆ ਤੇ ਘਰੋਂ ਬਾਹਰ ਆ ਗਿਆ ਤੇ ਆਕੇ ਕਹਿਣ ਲਗਾ, "ਰਾਮ ਸਰੂਪ ਜੀ ਸਾਡੀ ਦਹਿਲੀਜ਼ ਦੀ ਸਿਲ ਮਜ਼ਬੂਤ ਹੈ।"

ਰਾਜ ਕੁਮਾਰ ਰਾਮ ਸਰੂਪ ਨੇ ਮਨ ਹੀ ਮਨ ਕੁਝ ਸੋਚਿਆ ਤੇ ਘਰ ਦੇ ਅੰਦਰ ਚਲਿਆ ਗਿਆ। ਅੰਦਰ ਜਾਕੇ ਉਸ ਦਾ ਨਿਘਾ ਸਵਾਗਤ ਕੀਤਾ ਗਿਆ। ਗਿਰਧਾਰੀ ਦੀ ਧੀ ਨੇ ਪਹਿਲਾਂ ਤਾਂ ਉਹਨਾਂ ਨੂੰ ਮੁਗਲ ਚਾਹ ਪਿਆਈ ਤੇ ਫਿਰ ਰਾਤ ਦਾ ਰੋਟੀ ਟੁਕ ਕਰਨ ਲਈ ਰਸੋਈ ਵਿਚ

ਚਲੀ ਗਈ ।

ਗਿਰਧਾਰੀ ਤੇ ਰਾਮ ਸਰੂਪ ਆਪਸ ਵਿਚ ਗਲੀਂ ਲਗੇ ਹੋਏ ਸਨ ਤਾਂ ਰਾਮ ਸਰੂਪ ਨੇ ਕਿਹਾ, "ਅਛਾ ਮੇਰੀ ਗਲ ਦਾ ਉਤਰ ਤੁਹਾਨੂੰ ਘਰੋਂ ਕਿਸ ਨੇ ਦਿੱਤਾ ਸੀ ?"

ਗਿਰਧਾਰੀ ਨੇ ਹਸਦਿਆਂ ਹਸਦਿਆਂ ਕਿਹਾ "ਮੇਰੀ ਧੀ ਲਛਮੀ ਨੇ ਹੀ ਕਿਹਾ ਸੀ ਕਿ ਉਸ ਮੁਸਾਫ਼ਰ ਨੂੰ ਕਹੋ ਕਿ ਸਾਡੀ ਦਹਿਲੀਜ਼ ਦੀ ਸਿਲ ਮਜ਼ਬੂਤ ਹੈ। ਹੋਰ ਉਤਰ ਦੇਣਾ ਵੀ ਕਿਸ ਨੇ ਸੀ । ਗਿਰਧਾਰੀ ਨੇ ਹੌਕਾ ਭਰਿਆ ਅਤੇ ਕਿਹਾ, ਵਿਚਾਰੀ ਗਰੀਬ ਦੀ ਬੇਟੀ ਹੈ । ਮੇਰੇ ਲਈ ਇਸ ਦੇ ਵਿਆਹ ਦੀ ਸਮਸਿਆ ਹੈ । ਵਿਚਾਰੀ ਦੀ ਮਾਂ ਵੀ ਇਸ ਨੂੰ ਬਹੁਤ ਛੋਟੀ ਉਮਰ ਵਿਚ ਹੀ ਛੱਡ ਕੇ ਚਲੀ ਗਈ ਸੀ । ਇਸ ਦੀ ਹਰ ਤਰ੍ਹਾਂ ਦੀ ਜ਼ਿਮੇਦਾਰੀ ਹੁਣ ਮੇਰੇ ਤੇ ਹੀ ਹੈ । ਮੈਂ ਹੀ ਇਸ ਦੀ ਮਾਂ ਤੇ ਮੈਂ ਹੀ ਇਸ ਦਾ ਬਾਪ ਹਾਂ ।"

ਲਛਮੀ ਨੇ ਦੋ ਘੰਟੇ ਲਾ ਕੇ ਬਹੁਤ ਵਧੀਆ ਰੋਟੀ ਤਿਆਰ ਕੀਤੀ । ਆਪਣੇ ਪਿਤਾ ਦੀ ਅਗਿਆ ਲੈ ਕੇ ਉਸ ਨੇ ਰੋਟੀ ਥਾਲੀਆਂ ਵਿਚ ਪਰੋਸ ਦਿਤੀ ਅਤੇ ਬਾਰ ਬਾਰ ਆਪ ਆਕੇ ਉਸ ਨੇ ਮਹਿਮਾਨਾਂ ਨੂੰ ਸਬਜ਼ੀ, ਦਾਲ ਜਾਂ ਰੋਟੀ ਲਈ ਪੁਛਿਆ । ਰਾਜ ਕੁਮਾਰ ਰਾਮ ਸਰੂਪ ਇਸ ਕੁੜੀ ਦੀ ਗਲ ਬਾਤ ਅਤੇ ਪਰਾਹੁਣਾਚਾਰੀ ਤੋਂ ਬਹੁਤ ਪ੍ਰਭਾਵਿਤ ਹੋਇਆ । ਉਸ ਨੂੰ ਲਗਿਆ ਕੁੜੀ ਅਕਲ ਵਿਚ, ਕੰਮ ਵਿਚ ਅਤੇ ਸੁੰਦਰਤਾ ਵਿਚ ਹਰ ਤਰ੍ਹਾਂ ਹੀ ਪਰਬੀਨ ਹੈ । ਇਹ ਬੀਵੀ ਬਣਨ ਦੇ ਯੋਗ ਹੈ । ਉਸ ਨੂੰ ਵੀ ਇਸੇ ਕਿਸਮ ਦੀ ਕੁੜੀ ਦੀ ਭਾਲ ਹੈ। ਉਹ ਜ਼ਰੂਰ ਇਸ ਕੁੜੀ ਨੂੰ ਹਾਸਲ ਕਰੇਗਾ ।

ਜਦੋਂ ਲਛਮੀ ਰੋਟੀ ਖੁਆ ਕੇ ਵਿਹਲੀ ਹੋ ਗਈ ਤਾਂ ਸੌਣ ਵਾਸਤੇ ਬਿਸਤਰੇ ਵਗੈਰਾ ਵਿਛਾਣ ਲਗ ਪਈ । ਰਾਮ ਸਰੂਪ ਨੇ ਕਿਹਾ, "ਲਛਮੀ ਜੀ ਮੇਰੀਆਂ ਗਲਾਂ ਨੂੰ ਤੁਹਾਡੇ ਪਿਤਾ ਜੀ ਤਾਂ ਨਹੀਂ ਸਮਝ ਸਕੇ ਪਰ ਤੁਸੀਂ ਉਹਨਾਂ ਨੂੰ ਸਮਝਾ ਦਿਤਾ ਹੈ ।" ਲਛਮੀ ਨੇ ਆਪਣੇ ਪਿਤਾ ਨੂੰ ਕਿਹਾ, "ਪਿਤਾ ਜੀ ਇਹਨਾਂ ਨੇ ਤੁਹਾਡੇ ਕੋਲੋਂ ਕਿਹੜੇ ਕਿਹੜੇ ਸਵਾਲ ਰਾਹ ਵਿਚ ਪੁਛੇ ਸਨ । ਲਛਮੀ ਦੇ ਪਿਤਾ ਨੇ ਸਾਰੇ ਸਵਾਲ ਦਸੇ ਤੇ ਲਛਮੀ ਨੇ ਕਿਹਾ, "ਪਿਤਾ ਜੀ ਇਹਨਾਂ ਦੇ ਉਤਰ ਤੁਹਾਨੂੰ ਇਸ ਤਰ੍ਹਾਂ ਦੇਣੇ ਚਾਹੀਦੇ ਸਨ । ਪਿਤਾ ਜੀ ਜਦੋਂ ਮਹਿਮਾਨ ਤੁਹਾਨੂੰ ਕਿਹਾ ਸੀ ਕਿ ਮੈਨੂੰ ਸਹਾਰੇ ਦੀ ਲੋੜ ਹੈ ਤਾਂ ਤੁਹਾਨੂੰ ਲਕੜੀ ਦਾ ਸਹਾਰਾ ਨਹੀਂ ਕਿਸੇ ਕੱਥ-ਕਹਾਣੀ ਦਾ ਸਹਾਰਾ ਲੈਣਾ ਚਾਹੀਦਾ ਸੀ ਕਿਉਂਕਿ ਸਫਰ ਵਿਚ ਕਹਾਣੀ ਕੱਥਾ ਹੀ ਅਸਲੀ ਸਹਾਰਾ ਹੈ । ਸੋਟੀ ਤਾਂ ਬੁਢਾਪੇ ਦਾ ਸਹਾਰਾ ਹੈ ਜਵਾਨੀ ਦਾ ਨਹੀਂ ।"

"ਜਦੋਂ ਇਨ੍ਹਾਂ ਨੇ ਸ਼ਮਸ਼ਾਨ ਨੂੰ ਵੱਡਾ ਸ਼ਹਿਰ ਤੇ ਸ਼ਹਿਰ ਨੂੰ ਸ਼ਮਸ਼ਾਨ ਕਿਹਾ ਸੀ ਤਾਂ ਇਨ੍ਹਾਂ ਦਾ ਮਤਲਬ ਇਹ ਸੀ ਕਿ ਜਿਥੇ ਆਦਮੀ, ਆਦਮੀ ਨੂੰ ਰਾਜ਼ੀ ਖੁਸ਼ੀ, ਦੁਖ ਦਰਦ ਬਾਰੇ ਜਾਂ ਪਾਣੀ ਧਾਣੀ ਬਾਰੇ ਵੀ ਨਹੀਂ ਪੁੱਛਦਾ ਉਹ ਸ਼ਮਸ਼ਾਨ ਨਹੀਂ ਤਾਂ ਹੋਰ ਕੀ ਹੈ ? ਸ਼ਮਸ਼ਾਨ ਵਿੱਚ ਵੀ ਜੇ ਕੋਈ ਇਨਸਾਨ ਦੀ ਪੁੱਛ ਗਿੱਛ ਕਰਦਾ ਹੈ ਤਾਂ ਉਹ ਸ਼ਹਿਰ ਨਾਲੋਂ ਵੀ ਵੱਧ ਹੈ ।

ਪਿਤਾ ਜੀ ਜਦੋਂ ਤੁਹਾਨੂੰ ਇਨ੍ਹਾਂ ਨੇ ਇਹ ਕਿਹਾ ਸੀ ਕਿ ਤੁਹਾਡੀ ਦਹਿਲੀਜ਼ ਦੀ ਸਿਲ ਮਜ਼ਬੂਤ ਹੈ ਕਿ ਨਹੀਂ ਤਾਂ ਇਨ੍ਹਾਂ ਦਾ ਮਤਲਬ ਇਹ ਸੀ ਕਿ ਤੁਹਾਡੇ ਘਰ ਨੂੰ ਚਲਾਣ ਵਾਲੀ ਔਰਤ ਸਮਝਦਾਰ ਹੈ ਕਿ ਨਹੀਂ । ਉਹ ਮਹਿਮਾਨ ਦਾ ਸਤਿਕਾਰ ਕਰਨਾ ਜਾਣਦੀ ਹੈ ਕਿ ਨਹੀਂ ।"

ਰਾਜ ਕੁਮਾਰ ਰਾਮ ਸਰੂਪ ਨੇ ਜਦੋਂ ਆਪਣੇ ਸਾਰੇ ਪ੍ਰਸ਼ਨਾਂ ਦੇ ਉੱਤਰ ਠੀਕ ਠੀਕ ਸੁਣੇ ਤਾਂ ਉਸਦੀ ਹੈਰਾਨੀ ਤੇ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਉਸਨੇ ਮਨ ਵਿੱਚ ਕਿਹਾ ਬਿਲਕੁਲ ਜਿਸ

ਕਿਸਮ ਦੀ ਕੁੜੀ ਦੀ ਮੈਂ ਭਾਲ ਕਰਨ ਆਇਆ ਸੀ ਉਸੇ ਤਰ੍ਹਾਂ ਦੀ ਇਹ ਕੁੜੀ ਮੈਨੂੰ ਮਿਲ ਗਈ ਹੈ ।

ਰਾਜਕੁਮਾਰ ਨੇ ਗਿਰਧਾਰੀ ਨੂੰ ਵਧਾਈ ਦਿੱਤੀ ਤੇ ਕਿਹਾ "ਤੁਹਾਡੀ ਧੀ ਸੱਚ ਮੁੱਚ ਲੱਛਮੀ ਰੂਪ ਤੇ ਸਮਝਦਾਰ ਹੈ ਜੇ ਚਾਹੋ ਤਾਂ ਮੇਰੇ ਨਾਲ ਇਸ ਦਾ ਵਿਆਹ ਕਰ ਦੇਵੋ । ਮੈਨੂੰ ਕਿਸੇ ਦਾਜ ਦਹੇਜ ਦੀ ਲੋੜ ਨਹੀਂ ।" ਗਿਰਧਾਰੀ ਨੇ ਕਿਹਾ, "ਦਾਜ ਦਹੇਜ ਦੀ ਤਾਂ ਮੇਰੇ ਵਿੱਚ ਹਿੰਮਤ ਹੀ ਨਹੀਂ । ਜੇ ਤੁਹਾਨੂੰ ਸਭ ਕੁਝ ਠੀਕ ਲਗਦਾ ਹੈ ਤਾਂ ਮੈਂ ਲੱਛਮੀ ਦਾ ਵਿਆਹ ਤੁਹਾਡੇ ਨਾਲ ਕਰ ਦਿੰਦਾ ਹਾਂ ।" ਗਿਰਧਾਰੀ ਦੇ ਮੰਨ ਜਾਣ ਮਗਰੋਂ ......... ਰਾਮ ਸਰੂਪ ਨੇ ਆਪਣੀ ਅਸਲੀ ਕਹਾਣੀ ਸੁਣਾਈ ਅਤੇ ਕਿਹਾ, "ਮੈਂ ਰਾਮ ਸਰੂਪ ਨਹੀਂ ਰਾਜ ਕੁਮਾਰ ਹਾਂ ।" ਗਿਰਧਾਰੀ ਨੇ ਯਕੀਨ ਨਹੀਂ ਸੀ ਆਉਂਦਾ ਪਰ ਉਸ ਨੇ ਕਿਹਾ,"ਤੂੰ ਜੇ ਰਾਜ ਕੁਮਾਰ ਨਾ ਵੀ ਹੋਵੇਂ ਤਾਂ ਵੀ ਮੈਂ ਆਪਣੀ ਧੀ ਦਾ ਰਿਸ਼ਤਾ ਤੇਰੇ ਨਾਲ ਕਰਦਾ ਹਾਂ ਤੇ ਤੂੰ ਇਥੇ ਹੀ ਇੱਕ ਦੋ ਦਿਨ ਠਹਿਰ, ਮੈਂ ਤੁਹਾਡਾ ਵਿਆਹ ਕਰ ਦਿਆਂਗਾ ।"

ਦੋ ਦਿਨਾਂ ਮਗਰੋਂ ਗਿਰਧਾਰੀ ਨੇ ਜੋ ਉਸ ਕੋਲੋਂ ਸਰਦਾ ਬਣਦਾ ਸੀ ਉਸਨੇ ਉਸ ਅਨੁਸਾਰ ਲੱਛਮੀ ਦਾ ਵਿਆਹ ਰਾਜ ਕੁਮਾਰ ਨਾਲ ਕਰ ਦਿੱਤਾ ।

ਰਾਜ ਕੁਮਾਰ ਇਸ ਸੁਚੱਜੀ ਕੁੜੀ ਨੂੰ ਨਾਲ ਲੈ ਕੇ ਰਾਜ ਮਹਿਲ ਪਹੁੰਚ ਗਿਆ । ਉਸਦੇ ਪਿਤਾ ਨੇ ਬਹੁਤ ਹੀ ਖੁਸ਼ੀਆਂ ਮਨਾਈਆਂ । ਸਾਰੇ ਰਾਜ ਵਿੱਚ ਗਰੀਬਾਂ ਨੂੰ ਖੁਲ੍ਹਾ ਖਾਣ ਪੀਣ ਨੂੰ ਦਿੱਤਾ ਗਿਆ ।

(ਅਨੁਵਾਦਕ :— ਨਰਿੰਦਰ ਦੂਲੇ)

———

[ਸਫ਼ਾ 72 ਦੀ ਬਾਕੀ]

ਦੇ ਰੇਡੀਓ ਸਟੇਸ਼ਨਾਂ ਤੇ ਟੈਲੀਵੀਜ਼ਨ ਤੋਂ ਪੰਜਾਬੀ ਪ੍ਰੋਗਰਾਮਾਂ; ਰਿਆਸਤ ਦੇ ਸਕੂਲਾਂ ਤੇ ਕਾਲਜਾਂ ਵਿਚ ਪੰਜਾਬੀ ਅਧਿਆਪਕਾਂ ਦੀ ਤਕਰਰੀ; ਕਸ਼ਮੀਰ ਯੂਨੀਵਰਸਿਟੀ ਵਿਚ ਐਮ. ਏ. (ਪੰਜਾਬੀ) ਦੀਆਂ ਕਲਾਸਾਂ ਜਾਰੀ ਕਰਨ, ਰਿਆਸਤ ਵਿਚ ਪੰਜਾਬੀ ਮੁਢਲੀਆਂ ਕਲਾਸਾਂ ਵਿਚ ਜਾਰੀ ਕਰਨ; ਪੁਸਤਕਾਂ ਫਾਰਸੀ ਲਿੱਪੀ ਵਿਚ ਛਾਪਣ ਤੇ ਲਾਇਬਰੇਰੀਆਂ ਲਈ ਪੰਜਾਬੀ ਪੁਸਤਕਾਂ ਖਰੀਦਣ ਅਤੇ ਕਲਚਰਲ ਅਕੈਡਮੀ ਵਿਚ ਪੰਜਾਬੀ ਦੀ ਪੂਰਨ ਸੈਕਸ਼ਨ ਕਾਇਮ ਕਰਨ, ਸ੍ਰੀਨਗਰ ਵਿਖੇ ਇਕ ਸਬ-ਯੂਨਿਟ ਕਾਇਮ ਕਰਨ ਤੇ ਪੰਜਾਬੀ ਪੁਸਤਕਾਂ ਨੂੰ ਫਾਰਸੀ ਅਖਰਾਂ ਵਿਚ ਠੀਕ ਢੰਗ ਨਾਲ ਛਾਪਣ ਤੇ 'ਸ਼ੀਰਾਜ਼ਾ' ਨੂੰ ਤਿਮਾਹੀ ਬਣਾਣ; ਬਾਰੇ ਸੀ ।

ਡੈਲੀਗੇਟ ਸੈਸ਼ਨ ਤੋਂ ਉਪ੍ਰੰਤ ਰਿਆਸਤ ਦੀ ਕਲਚਰਲ ਅਕੈਡਮੀ ਨੇ ਡੈਲੀਗੇਟਾਂ ਦੀ ਕਸ਼ਮੀਰੀ, ਉਰਦੂ, ਹਿੰਦੀ ਤੇ ਡੋਗਰੀ ਅਦੀਬਾਂ ਨਾਲ ਮੁਲਾਕਾਤ ਕਰਵਾਈ । ਅਕੈਡਮੀ ਦੇ ਸਕੱਤਰ ਸ੍ਰੀ ਅਖਤਰ ਮੁਹੀ-ਉਦ-ਦੀਨ ਨੇ ਸਾਰੇ ਸਾਹਿਤਕਾਰਾਂ ਨੂੰ 'ਜੀ ਆਇਆਂ' ਕਿਹਾ ਤੇ ਕਸ਼ਮੀਰ ਦੀ ਰਵਾਇਤ ਅਨੁਸਾਰ ਉਹਨਾਂ ਦੀ ਕਸ਼ਮੀਰੀ ਕਾਹਵੇ ਨਾਲ ਸੇਵਾ ਕੀਤੀ ।

ਰਾਤ ਵੇਲੇ ਡੈਲੀਗੇਟਾਂ ਤੇ ਦੂਜਿਆਂ ਮਹਿਮਾਨਾਂ ਦੇ ਦਿਲ ਪਰਚਾਵੇ ਲਈ ਇਕ ਵਰਾਇਟੀ ਪ੍ਰੋਗਰਾਮ ਕਲਚਰਲ ਅਕੈਡਮੀ ਤੇ ਸੰਗੀਤ ਮਹਾ ਵਿਦਿਆਲੇ ਦੇ ਸਹਿਯੋਗ ਨਾਲ ਪੇਸ਼ ਕੀਤਾ ਗਿਆ ਤੇ ਇਸ ਦੇ ਨਾਲ ਹੀ ਇਹ ਕਾਨਫਰੰਸ ਖ਼ਤਮ ਹੋਈ ।

—ਅਮਰੀਕ ਸਿੰਘ

ਰਿਪੋਰਤਾਸ

# ਸਰਬ-ਹਿੰਦ ਪੰਜਾਬੀ ਲੇਖਕ ਕਾਨਫ਼ਰੰਸ, ਸ੍ਰੀਨਗਰ

(੧੦, ੧੧ ਜੁਲਾਈ, ੧੯੭੫)

ਰਿਆਸਤ ਜੰਮੂ-ਕਸ਼ਮੀਰ ਦੀ ਗਰਮੀਆਂ ਦੀ ਰਾਜਧਾਨੀ, ਸ੍ਰੀਨਗਰ, ਵਿਖੇ ਇਕ ਸਰਬ-ਹਿੰਦ ਪੰਜਾਬੀ ਲੇਖਕ ਕਾਨਫ਼ਰੰਸ ਦਾ ਆਯੋਜਨ ਇਥੇ ਦੀ ਪੰਜਾਬੀ ਸਾਹਿਤ ਸਭਾ ਨੇ ਕੀਤਾ। ਇਹ ਕਾਨਫ਼ਰੰਸ ੧੦ ਤੇ ੧੧ ਜੁਲਾਈ ੧੯੭੫ ਨੂੰ ਟੈਗੋਰ ਹਾਲ ਵਿਚ ਹੋਈ। ਇਸ ਇਕੱਠ ਵਿਚ ਜੰਮੂ-ਕਸ਼ਮੀਰ, ਪੰਜਾਬੀ ਹਰਿਆਣਾ ਤੇ ਦਿਲੀ ਦੇ ਪੰਜਾਬੀ ਲੇਖਕਾਂ ਤੋਂ ਛੁਟ ਪੰਜਾਬ ਦੀਆਂ ਯੂਨੀਵਰਸਟੀਆਂ ਦੇ ਪ੍ਰਤਿਨਿਧ ਵੀ ਸ਼ਾਮਲ ਹੋਏ। ਇਸ ਸਬੰਧ 'ਚ ਪੰਜਾਬ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਰਿਆਸਤੀ ਸਰਕਾਰ ਤੇ ਕਲਚਰਨ ਅਕੈਡਮੀ ਨੇ ਵੀ ਪ੍ਰਬੰਧਕਾਂ ਦੀ ਯਥਾਯੋਗ ਮਦਦ ਕੀਤੀ।

ਇਸ ਦੋ ਰੋਜ਼ਾ ਕਾਨਫ਼ਰੰਸ ਦਾ ਉਦਘਾਟਣ ਸਮਾਰੋਹ ੧੦ ਜੁਲਾਈ ਨੂੰ ਦਿਨ ਦੇ ੧੧ ਵਜੇ ਹੋਇਆ ਜਿਸ ਦੀ ਪ੍ਰਧਾਨਤਾ ਗਿਆਨੀ ਜ਼ੈਲ ਸਿੰਘ ਜੀ ਨੇ ਕੀਤੀ। ਟੈਗੋਰ ਹਾਲ ਡੈਲੀਗੇਟਾਂ ਤੇ ਦੂਜੇ ਮਹਿਮਾਨਾਂ ਨਾਲ ਖੱਚਾ-ਖੱਚ ਭਰਿਆ ਹੋਇਆ ਸੀ। ਜਦ ਰਿਆਸਤ ਦੇ ਮੁਖ ਮੰਤਰੀ ਸ਼ੇਖ ਮੁਹੰਮਦ ਅਲਦੁਲਾ ਤੇ ਗਿਆਨੀ ਜ਼ੈਲ ਸਿੰਘ ਜੀ ਹਾਲ ਦੇ ਬਾਹਰ ਪੁਜੇ ਤਾਂ ਸਵਾਗਤੀ ਕਮੇਟੀ ਦੇ ਪ੍ਰਧਾਨ ਤੇ ਮੈਂਬਰਾਂ ਨੇ ਉਹਨਾਂ ਦਾ ਸਵਾਗਤ ਕੀਤਾ। ਇਹਨਾਂ ਵਿਚੋਂ ਚੋਧਰੀ ਮੁਹੰਮਦ ਅਸਲਮ, ਡਿਪਟੀ ਮਨਿਸਟਰ, ਚੌਧਰੀ ਮੁਹੰਮਦ ਸਫ਼ੀ ਐਮ. ਐਲ. ਸੀ, ਮੀਆਂ ਬਸ਼ੀਰ ਸਾਹਿਬ ਐਮ. ਐਲ. ਏ. ਤੇ ਸਰਦਾਰ ਹਰਬੰਸ ਸਿੰਘ ਆਜ਼ਾਦ ਸਭ ਤੋਂ ਅਗੇ ਸਨ।

ਸਭ ਤੋਂ ਪਹਿਲਾਂ ਸਵਾਗਤੀ ਕਮੇਟੀ ਦੇ ਪ੍ਰਧਾਨ ਸ: ਰੰਗੀਲ ਸਿੰਘ ਜੀ ਨੇ ਡੈਲੀਗੇਟਾਂ ਤੇ ਮਹਿਮਾਨਾਂ ਨੂੰ ਜੀ ਆਇਆਂ ਕਿਹਾ। ਉਹਨਾਂ ਨੇ ਰਿਆਸਤ ਵਿਚ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਪਿਛੋਕੜ ਉਤੇ ਰੋਸ਼ਨੀ ਪਾਈ ਤੇ ਮੌਜੂਦਾ ਸਰਕਾਰ, ਜਿਸ ਵਿਚ ਉਹ ਵਦਿਆ ਵਿਭਾਗ ਦੇ ਰਾਜ ਮੰਤਰੀ ਹਨ, ਦੀ ਪੰਜਾਬੀ ਭਾਸ਼ਾ ਦੀ ਉਨਤੀ ਬਾਰੇ ਜਤਨਾਂ ਤੇ ਨੀਤੀ ਦੀ ਵਿਆਖਿਆ ਕੀਤੀ।

ਉਹਨਾਂ ਤੋਂ ਬਾਅਦ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦੇ ਪ੍ਰਧਾਨ ਸ੍ਰੀ ਖ਼ਾਲਿਦ ਹੁਸੈਨ

ਨੇ ਆਪਣਾ ਐਡਰੈਸ ਪੜ੍ਹਿਆ। ਉਹਨਾਂ ਨੇ ਰਿਆਸਤ ਦੇ ਵਿਧਾਨ ਵਿਚ ਪੰਜਾਬੀ ਨੂੰ ਇਕ ਮਾਂ-ਬੋਲੀ ਹੋਣ ਦੇ ਨਾਤੇ ਆਦਰ ਵਾਲੀ ਥਾਂ ਦਾ ਜ਼ਿਕਰ ਕੀਤਾ ਤੇ ਦਸਿਆ ਕਿ ਕਿਵੇਂ ਪੰਜਾਬੀ ਰਿਆਸਤ ਤੇ ਪੰਜਾਬ ਦੇ ਲੋਕਾਂ ਵਿਚਕਾਰ ਇਕ ਸਾਂਝੀ ਤੇ ਮਜ਼ਬੂਤ ਕੜੀ ਦਾ ਕੰਮ ਕਰਦੀ ਹੈ। ੧੯੭੧ ਦੀ ਮਰਦਮ ਸ਼ੁਮਾਰੀ ਦਾ ਜ਼ਿਕਰ ਕਰਦਿਆਂ ਹੋਇਆਂ ਸ੍ਰੀ ਖ਼ਾਲਿਦ ਨੇ ਕਿਹਾ ਕਿ ੧੩ ਲੱਖ ਲੋਕਾਂ ਨੇ ਆਪਣੀ ਮਾਂ-ਬੋਲੀ ਪੰਜਾਬੀ ਲਿਖਾਈ ਹੈ ਪਰ ਬਦਕਿਸਮਤੀ ਦੀ ਗਲ ਹੈ ਕਿ ਇਹਨਾਂ ਵਿਚੋਂ ਚੋਖੀ ਵਸੋਂ ਲਈ ਪੁਸਤਕਾਂ ਫਾਰਸੀ ਲਿੱਪੀ ਵਿਚ ਉਪਲਬੱਧ ਨਹੀਂ। ਉਹਨਾਂ ਨੇ ਤਜਵੀਜ਼ ਪੇਸ਼ ਕੀਤੀ ਕਿ ਪੰਜਾਬੀ ਦਾ ਚੋਣਵਾਂ ਸਾਹਿਤ ਫ਼ਾਰਸੀ ਲਿੱਪੀ ਵਿਚ ਵੀ ਪ੍ਰਕਾਸ਼ਤ ਕੀਤਾ ਜਾਵੇ।

ਕਾਨਫ਼ਰੰਸ ਦਾ ਉਦਘਾਟਣ ਕਰਦੇ ਹੋਏ ਸ਼ੇਖ ਮੁਹੰਮਦ ਅਬਦੁਲਾ ਸਾਹਿਬ ਨੇ ਪੰਜਾਬੀ ਭਾਸ਼ਾ ਅਤੇ ਪੰਜਾਬੀਆਂ ਦੀ ਆਪਣੀ ਮਾਂ-ਬੋਲੀ ਨਾਲ ਪਿਆਰ ਦੀ ਸ਼ਲਾਘਾ ਕੀਤੀ। ਉਹਨਾਂ ਨੇ ਏਲਾਨ ਕੀਤਾ ਕਿ ਰਿਆਸਤ ਵਿਚ ਲੇਖਕਾਂ ਲਈ ਇਕ ਹਾਲੀਡੇ ਹੋਮ ਦੀ ਉਸਾਰੀ ਕੀਤੀ ਜਾਵੇਗੀ ਜਿਸ ਵਿਚ ਭਾਰਤ ਦੇ ਸਭ ਭਾਗਾਂ ਦੇ ਲੇਖਕ ਆ ਕੇ ਠਹਿਰ ਸਕਣਗੇ। ਅਗੇ ਚਲ ਕੇ ਸ਼ੇਖ ਸਾਹਿਬ ਨੇ ਕਿਹਾ ਕਿ ਰਿਆਸਤ ਵਿਚ ਬਾਕੀ ਸੂਬਿਆਂ ਕੋਲੋਂ ਕੁਝ ਵੱਧ ਜ਼ਬਾਨਾਂ ਬੋਲੀਆਂ ਜਾਂਦੀਆਂ ਹਨ ਤੇ ਇਸ ਪੱਖ ਤੋਂ ਜੇ ਅਸੀਂ ਰਿਆਸਤ ਨੂੰ ਇਕ 'ਨਿਕਾ ਭਾਰਤ' ਕਹੀਏ ਤਾਂ ਗ਼ਲਤ ਨਹੀਂ ਹੋਵੇਗਾ। ਉਹਨਾਂ ਨੇ ਰਿਆਸਤ ਦੀ ਕਲਚਰਲ ਅਕੈਡਮੀ ਦਾ ਜ਼ਿਕਰ ਕਰਦੇ ਹੋਏ ਕਿਹਾ ਕਿ ਜੋ ਕੁਝ ਸਾਡੇ ਕੋਲੋਂ ਹੋ ਸਕਿਆ ਹੈ ਉਹ ਵਿੱਤ ਅਨੁਸਾਰ ਅਸਾਂ ਕੀਤਾ ਹੈ।

ਇਸ ਤੋਂ ਪਹਿਲਾਂ ਸ਼ੇਖ ਸਾਹਿਬ ਨੇ ਭਾਈ ਵੀਰ ਸਿੰਘ ਜੀ ਦੀ ਪ੍ਰਸਿੱਧ ਰਚਨਾ 'ਮਟਕ ਹੁਲਾਰੇ' ਦੇ ਉਰਦੂ ਅਨੁਵਾਦ ਤੇ ਪੰਜਾਬੀ ਵਿਚ ਕਸ਼ਮੀਰੀ ਲੋਕ ਗੀਤਾਂ ਦੇ ਅਨੁਵਾਦ ਨੂੰ ਰੀਲੀਜ਼ ਕਰਨ ਦੀ ਰਸਮ ਅਦਾ ਕੀਤੀ। ਇਹ ਦੋਵੇਂ ਪੁਸਤਕਾਂ ਅਕੈਡਮੀ ਨੇ ਪ੍ਰਕਾਸ਼ਤ ਕੀਤੀਆਂ ਹਨ ਤੇ ਇਹਨਾਂ ਦਾ ਅਨੁਵਾਦ ਸ: ਹਰਬੰਸ ਸਿੰਘ ਆਜ਼ਾਦ ਨੇ ਕੀਤਾ ਹੈ।

ਅਕੈਡਮੀ ਆਫ਼ ਆਰਟ ਕਲਚਰ ਐਂਡ ਲੈਂਗਵੇਜਿਜ਼ ਦੇ ਸਕੱਤਰ ਤੇ ਪ੍ਰਸਿਧ ਕਸ਼ਮੀਰੀ ਲੇਖਕ ਸ੍ਰੀ ਅਖ਼ਤਰ ਮੁਹੀ-ਉਦ-ਦੀਨ ਨੇ ਕਾਨਫ਼ਰੰਸ ਵਿਚ ਰਿਆਸਤ ਵਿਚ ਭਾਸ਼ਾਵਾਂ ਨੂੰ ਯੋਗ ਸਥਾਨ ਦੇਣ ਦੇ ਵਿਧਾਨਿਕ ਇਤਿਹਾਸ ਤੇ ਚਾਨਣ ਪਾਂਦੇ ਹੋਏ ਦਸਿਆ ਕਿ ੧੯੪੫ ਵਿਚ ਉਲੀਕੇ 'ਨਯਾ ਕਸ਼ਮੀਰ' ਦੇ ਪ੍ਰੋਗਰਾਮ ਅਨੁਸਾਰ ਰਿਆਸਤ ਦੇ ਵਿਧਾਨ ਦੀ ਸੈਕਸ਼ਨ ੧੪੬ ਵਿਚ ਇਥੇ ਦੀਆਂ ਲੋਕ ਬੋਲੀਆਂ ਨੂੰ ਦਰਜ ਕੀਤਾ ਗਿਆ ਤੇ ਇਹਨਾਂ ਦੀ ਉਨਤੀ ਤੇ ਵਿਕਾਸ ਲਈ ਅਕੈਡਮੀ ਦੀ ਵਿਵਿਸਥਾ ਰਖੀ ਗਈ ਹੈ।

ਆਪਣੇ ਪ੍ਰਧਾਨਗੀ ਭਾਸ਼ਨ ਵਿਚ ਗਿਆਨੀ ਜ਼ੈਲ ਸਿੰਘ ਜੀ ਨੇ ਸ੍ਰੀਨਗਰ ਵਿਚ ਅਜਿਹੀ ਕਾਨਫ਼ਰੰਸ ਦੇ ਪ੍ਰਬੰਧ ਤੇ ਆਯੋਜਨ ਬਾਰੇ ਖੁਸ਼ੀ ਜ਼ਾਹਿਰ ਕੀਤੀ। ਉਹਨਾਂ ਨੇ ਉਤਰੀ ਭਾਰਤ ਦੀ ਭਾਸ਼ਾਵਾਂ ਵਿਚ ਪੰਜਾਬੀ ਦੇ ਸਥਾਨ ਦਾ ਜ਼ਿਕਰ ਕੀਤਾ ਤੇ ਆਸ ਪ੍ਰਗਟ ਕੀਤੀ ਕਿ ਪੰਜਾਬੀ ਆਪਣੀ ਉਨਤੀ ਦੇ ਨਾਲ ਨਾਲ ਹੋਰਨਾਂ ਬੋਲੀਆਂ ਦੀ ਰਾਹਨੁਮਾਈ ਵੀ ਕਰੇਗੀ। ਕਾਨਫ਼ਰੰਸ ਵਿਚ ਲੇਖਕਾਂ ਵਲੋਂ ਉਰਦੂ ਦੀ ਪੜ੍ਹਾਈ ਤੇ ਪੰਜਾਬੀ ਨੂੰ ਫ਼ਾਰਸੀ ਅਖਰਾਂ ਵਿਚ ਲਿਖਣ ਦੀ ਮੰਗ ਦਾ ਜ਼ਿਕਰ ਕਰਦਿਆਂ ਉਹਨਾਂ ਨੇ ਭਰੋਸਾ ਦੁਆਇਆ ਕਿ ਪੰਜਾਬ ਸਰਕਾਰ ਇਹਨਾਂ ਮੰਗਾਂ ਬਾਰੇ ਹਮਦਰਦੀ ਨਾਲ ਗ਼ੌਰ ਕਰੇਗੀ। ਜਦੋਂ ਉਹਨਾਂ ਨੇ ਵਿਸ਼ਵ ਹਿੰਦੀ ਸਮੇਲਨ ਦੀ ਤਰਜ਼ ਤੇ ਇਕ ਵਿਸ਼ਵ ਪੰਜਾਬੀ ਕਾਨਫਰੰਸ ਕਰਨ ਦਾ ਏਲਾਨ ਕੀਤਾ ਤਾਂ ਸਰੋਤਿਆਂ ਨੇ ਜ਼ੋਰ ਜ਼ੋਰ ਨਾਲ ਤਾੜੀਆਂ ਵਜਾਈਆਂ। ਉਹਨਾਂ ਇਹ ਵੀ ਕਿਹਾ ਕਿ ਉਹਨਾਂ ਦੀ ਹਾਰਦਿਕ

ਇੱਛਾ ਹੈ ਕਿ ਇਸ ਕਾਨਫ਼ਰੰਸ ਦਾ ਉਦਘਾਟਨ ਸ਼ੇਖ ਸਾਹਿਬ ਕਰਨ। ਇਸ ਪ੍ਰਕਾਰ ਇਹ ਪ੍ਰਭਾਵ-ਸ਼ਾਲੀ ਸ਼ੈਸਨ ਸਮਾਪਤ ਹੋਇਆ।

ਜਦ ਡੈਲੀਗੇਟ ਤੇ ਮਹਿਮਾਨ ਬਾਹਿਰ ਨਿਕਲ ਰਹੇ ਸਨ ਤਾਂ ਪ੍ਰਸਿਧ ਸਾਹਿਤਕਾਰ ਪ੍ਰਿੰ: ਸੰਤ ਸਿੰਘ ਸੇਖੋਂ ਨੇ ਇਕ ਪੁਸਤਕ ਪਰਦਰਸ਼ਨੀ ਦਾ ਉਦਘਾਟਣ ਕੀਤਾ ਜਿਸ ਵਿਚ ਕਲਚਰਲ ਅਕੈਡਮੀ, ਪੰਜਾਬੀ ਸਾਹਿਤ ਸਭਾ ਸ੍ਰੀਨਗਰ ਤੇ ਅਮਰਿਤਸਰ ਦੇ ਨੀਊ ਏਜ ਬੁਕ ਸੈਂਟਰ ਨੇ ਆਪਣੇ ਪ੍ਰਕਾਸ਼ਨ ਰਖੇ ਸਨ। ਲੇਖਕਾਂ ਨੇ ਪੁਸਤਕਾਂ ਨੂੰ ਬੜੇ ਚਾਅ ਨਾਲ ਵੇਖਿਆ ਤੇ ਇਹਨਾਂ ਦੀ ਸ਼ਲਾਘਾ ਕੀਤੀ।

ਦੂਜਾ ਸੈਸ਼ਨ ਦੁਪਹਿਰ ਵੇਲੇ ਪ੍ਰਿੰ: ਸੰਤ ਸਿੰਘ ਸੇਖੋਂ ਦੀ ਪ੍ਰਧਾਨਗੀ ਵਿਚ ਆਰੰਭ ਹੋਇਆ। ਇਸ ਵਿਚ ਪ੍ਰੋ: ਪ੍ਰੇਮ ਸਿੰਘ, ਪ੍ਰੋ: ਸੇਵਾ ਸਿੰਘ ਤੇ ਸ੍ਰੀ ਕੰਵਲ ਕਸ਼ਮੀਰੀ ਨੇ ਆਪਣੇ ਆਪਣੇ ਲੇਖ ਪੜ੍ਹੇ। ਲੇਖਾਂ ਦੇ ਵਿਸ਼ੇ ਰਿਆਸਤ ਵਿਚ ਪੰਜਾਬੀ ਭਾਸ਼ਾ ਦੇ ਸਾਹਿਤ ਤੇ ਉਪ-ਬੋਲੀਆਂ ਨਾਲ ਸਬੰਧਤ ਸਨ। ਇਸ ਤੋਂ ਛੁਟ ਡਾ: ਹਰਨਾਮ ਸਿੰਘ ਸ਼ਾਨ ਨੇ ਰਿਆਸਤ ਵਿਚ ਪੰਜਾਬੀ ਭਾਸ਼ਾ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ। ਸ: ਹਰਬੰਸ ਸਿੰਘ ਆਜ਼ਾਦ ਨੇ ਪੰਜਾਬੀ ਤੇ ਕਸ਼ਮੀਰੀ ਭਾਸ਼ਾ ਵਿਚ ਸਾਂਝਾਂ ਬਾਰੇ ਦਸਿਆ। ਇਹਨਾਂ ਲੇਖਾਂ ਉਪਰ ਥੋੜੀ ਬਹੁਤੀ ਬਹਿਸ ਵੀ ਹੋਈ ਪਰ ਇਸ ਵਿਚ ਜ਼ਿਆਦਾ ਜੋਸ਼-ਖਰੋਸ਼ ਨਹੀਂ ਸੀ ਤੇ ਕਿਸੇ ਵਡੀ ਕਾਨਫ਼ਰੰਸ ਵਿਚ ਹੋਈ ਬਹਿਸ ਦਾ ਝਾਉਲਾ ਨਹੀਂ ਸੀ ਪੈਂਦਾ।

ਰਾਤ ਵੇਲੇ ਟੈਗੋਰ ਹਾਲ ਵਿਚ ਹੀ ਇਕ ਕਵੀ ਦਰਬਾਰ ਹੋਇਆ ਜਿਸ ਵਿਚ ਸਥਾਨਿਕ ਕਵੀਆਂ ਤੋਂ ਛੁਟ ਸ: ਸਾਧੂ ਸਿੰਘ ਹਮਦਰਦ, ਸ: ਸੂਬਾ ਸਿੰਘ, ਪਾਸ, ਸ੍ਰੀ ਅਮਰੀਕ ਸਿੰਘ ਪੂਨੀ ਤੇ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ, ਜੋ ਇਸ ਕਵੀ ਦਰਬਾਰ ਦੇ ਪ੍ਰਧਾਨ ਵੀ ਸਨ, ਨੇ ਭਾਗ ਲਿਆ। ਸ੍ਰੀਨਗਰ ਵਿਚ ਪੰਜਾਬੀ ਕਵੀ ਦਰਬਾਰ ਲਈ ਦਿਲਚਸਪੀ ਬਾਰੇ ਬਹੁਤ ਸੁਣਿਆ ਹੋਇਆ ਸੀ ਪਰ ਇਥੇ ਘਟ ਹਾਜ਼ਰੀ ਤੇ ਨਿਰਉਤਸਾਹ ਨੇ ਮਾਯੂਸ ਹੀ ਕੀਤਾ।

੧੧ ਜੁਲਾਈ ਨੂੰ ਦਿਨ ਦਾ ਪਹਿਲਾ ਸ਼ੈਸਨ ਡਾ: ਅੱਤਰ ਸਿੰਘ ਜੀ ਦੀ ਪ੍ਰਧਾਨਗੀ ਹੇਠ ਆਰੰਭ ਹੋਇਆ। ਇਸ ਕਹਾਣੀ ਗੋਸ਼ਟੀ ਵਿਚ ਪੰਜਾਬੀ, ਡੋਗਰੀ ਤੇ ਕਸ਼ਮੀਰੀ ਕਹਾਣੀਕਾਰਾਂ ਨੇ ਆਪਣੀਆਂ ਆਪਣੀਆਂ ਕਹਾਣੀਆਂ ਪੜ੍ਹ ਕੇ ਸੁਣਾਈਆਂ। ਕਹਾਣੀਕਾਰ ਸਨ ਸ੍ਰੀ ਗੁਰਚਰਨ ਸਿੰਘ ਗੁਲਸ਼ਨ, ਸ੍ਰੀਮਤੀ ਚੰਦਨ ਨੇਗੀ, ਡਾ: ਕਰਨੈਲ ਸਿੰਘ, ਸ੍ਰੀ ਸਰਨ ਸਿੰਘ, ਸ੍ਰੀ ਕ੍ਰਿਸ਼ਨ ਕੁਮਾਰ ਰੱਤੂ, ਸ੍ਰੀ ਰਾਜਿੰਦਰ ਪਾਲ ਸਿੰਘ ਆਹਲੂਵਾਲੀਆ, ਸ੍ਰੀ ਬੰਧੂ ਸ਼ਰਮਾ, ਸ੍ਰੀ ਮੁਖ਼ਤਾਰ ਗਿੱਲ ਤੇ ਸ੍ਰੀ ਅਖ਼ਤਰ ਮੁਹੀ-ਉਦ-ਦੀਨ। ਸਰੋਤਿਆਂ ਨੇ ਕਹਾਣੀਆਂ ਬੜੇ ਧੀਰਜ ਤੇ ਧਿਆਨ ਨਾਲ ਸੁਣੀਆਂ ਤੇ ਕਈ ਮੌਕਿਆਂ ਤੇ ਕਹਾਣੀਕਾਰਾਂ ਨੂੰ ਦਾਦ ਵੀ ਦਿਤੀ।

ਦੁਪਹਿਰ ਵੇਲੇ ਡੈਲੀਗੇਟ ਸੈਸ਼ਨ ਹੋਇਆ ਜਿਸ ਦੇ ਸਦਰ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਸ: ਸਾਧੂ ਸਿੰਘ 'ਹਮਦਰਦ' ਸਨ। ਸ੍ਰੀ ਹਰਭਜਨ ਸਿੰਘ ਸਾਗਰ ਨੇ ਸਭਾ ਦੀ ਸਾਲ ਭਰ ਦੀ ਰਿਪੋਰਟ ਪੜ੍ਹੀ। ਰਿਪੋਰਟ ਪੜ੍ਹਨ ਦੇ ਦੌਰਾਨ ਮੁਕਾਮੀ ਡੈਲੀਗੇਟਾਂ ਵਲੋਂ ਟੋਕਾ-ਟਾਕੀ ਵੀ ਹੁੰਦੀ ਰਹੀ। ਰਿਪੋਰਟ ਦੀਆਂ ਕਾਪੀਆਂ ਵੀ ਵੰਡੀਆਂ ਗਈਆਂ ਜਿਸ ਦੀ ਛਪਾਈ ਵਿਚ ਕਾਫ਼ੀ ਅਣਗਹਿਲੀ ਵਰਤੀ ਗਈ ਸੀ।

ਇਸ ਤੋਂ ਉਪ੍ਰੰਤ ਕਾਨਫਰੰਸ ਨੇ ਪੰਜ ਮਤੇ ਪਾਸ ਕੀਤੇ ਜਿਹਨਾਂ ਦਾ ਸਬੰਧ ਜੰਮੂ-ਕਸ਼ਮੀਰ

[ਬਾਕੀ ਸਫ਼ਾ 69 'ਤੇ]

# ਅਕੈਡਮੀ ਡਾਇਰੀ

* ੨੭ ਅਪ੍ਰੈਲ, ੧੯੭੫ ਨੂੰ ਥੰਨਾ ਮੰਡੀ (ਰਾਜੌਰੀ) ਦੀ ਬਜ਼ਮ ਅਦਬ ਉਰਦੂ ਨੇ ਡਾਕਟਰ ਸਰ ਮੁਹੰਮਦ ਇਕਬਾਲ ਦੀ ਜਨਮ ਸ਼ਤਾਬਦੀ ਦੇ ਸਬੰਧ ਵਿਚ ਇਕ ਪ੍ਰੋਗਰਾਮ ਦਾ ਆਯੋਜਨ ਕੀਤਾ। ਇਸ ਵਿਚ ਹੋਰ ਸਾਹਿਤਕ ਗਤੀਵਿਧੀਆਂ ਤੋਂ ਛੁਟ ਇਕ ਕਵੀ ਦਰਬਾਰ ਵੀ ਕੀਤਾ ਗਿਆ। ਇਸ ਕਵੀ ਦਰਬਾਰ ਵਿਚ ਅਕੈਡਮੀ ਵਲੋਂ ੮ ਕਵੀ ਸ਼ਾਮਲ ਹੋਏ ਤੇ ਇਹਨਾਂ ਦਾ ਖਰਚਾ ਅਕੈਡਮੀ ਨੇ ਬਰਦਾਸ਼ਤ ਕੀਤਾ। ਇਸ ਸਮਾਗਮ ਵਿਚ ਅਕਾਦਮੀ ਦੇ ਸਕੱਤਰ ਸ੍ਰੀ ਅਖਤਰ–ਮੁਹੀ–ਉਦ-ਦੀਨ ਇਕ ਖਾਸ ਪਰਾਹੁਣੇ ਵਜੋਂ ਸ਼ਾਮਲ ਹੋਏ।

* ੩੦ ਅਪ੍ਰੈਲ ੧੯੭੫ ਨੂੰ ਗੁਲਾਬ ਭਵਨ ਜੰਮੂ ਵਿਚ ਨਵੇਂ ਪ੍ਰੋਗਰਾਮ "ਨਿਆ ਮੋੜ, ਨਈ ਸੋਚ" ਦੇ ਅਧੀਨ ਇਕ ਮਿਲਿਆ-ਜੁਲਿਆ ਕਵੀ ਦਰਬਾਰ ਹੋਇਆ। ਇਸ ਵਿਚ ਉਰਦੂ, ਹਿੰਦੀ, ਡੋਗਰੀ ਤੇ ਪੰਜਾਬੀ ਦੇ ਕਵੀ ਸ਼ਾਮਲ ਹੋਏ। ਪੰਜਾਬੀ ਕਵੀਆਂ ਵਿਚ ਸ੍ਰੀ ਹਰਦਿਆਲ ਸਿੰਘ 'ਰਹਿਬਰ', ਸ੍ਰੀ ਦੇਸ ਰਾਜ 'ਦਾਸਿਸ਼' ਤੇ ਸ੍ਰੀਮਤੀ ਸਪਨ ਮਾਲਾ ਸ਼ਾਮਲ ਸਨ।

* ੨ ਮਈ, ੧੯੭੫ ਨੂੰ ਗਾਂਧੀ ਨਗਰ ਜੰਮੂ ਵਿਖੇ ਸਥਿਤ ਇੰਜੀਨੀਅਰਜ਼ ਇੰਸਟੀਚਯੂਟ ਦੀ ਬਿਲਡਿੰਗ ਵਿਚ ਇਕ ਸੰਗੀਤ ਦਾ ਪ੍ਰੋਗਰਾਮ ਅਕੈਡਮੀ ਵਲੋਂ ਕੀਤਾ ਗਿਆ। ਇਸ ਪ੍ਰੋਗਰਾਮ ਨੂੰ ਸਮਾਗਮ ਵਿਚ ਆਏ ਡੈਲੀਗੇਟਾਂ ਤੋਂ ਛੁਟ ਦੂਜੇ ਸ਼ਹਿਰੀਆਂ ਤੇ ਮੁਕਾਮੀ ਵਸੋਂ ਨੇ ਵੀ ਦੇਖਿਆ।

* ੪ ਜੂਨ ੧੯੭੫ ਨੂੰ ਪਿੰਡ ਪੌਣੀ (ਤਹਿਸੀਲ ਰਿਆਸੀ) ਵਿਖੇ ਇਕ ਕਵੀ ਦਰਬਾਰ ਅਕੈਡਮੀ ਵਲੋਂ ਕਰਾਇਆ ਗਿਆ। ਇਸ ਵਿਚ ਮੁਕਾਮੀ ਕਵੀਆਂ ਤੋਂ ਛੁਟ ਰਿਆਸੀ ਤੇ ਜੰਮੂ ਤੋਂ ਵੀ ਕਵੀ ਪੁਜੇ। ਜੰਮੂ ਤੋਂ ਸ੍ਰੀ ਵਿਜੇ ਸੁਮਨ ਤੇ ਯੋਗ ਰਾਹੀ ਦੇ ਨਾਂ ਵਰਨਣ ਯੋਗ ਹਨ।

* ੨੮ ਜੂਨ ੧੯੭੫ ਨੂੰ ਜੰਮੂ ਦੇ ਕਿਸੇ ਸਥਾਨ 'ਤੇ ਫੌਜੀ ਜੁਆਨਾਂ ਲਈ ਇਕ ਵਰਾਇਟੀ ਪ੍ਰੋਗਰਾਮ ਕੀਤਾ ਗਿਆ, ਜਿਸ ਵਿਚ ੧੫ ਕਲਾਕਾਰਾਂ ਨੇ ਭਾਗ ਲਿਆ। ਆਫੀਸਰਾਂ ਤੇ ਜੁਆਨਾਂ ਨੇ ਪ੍ਰੋਗਰਾਮ ਨੂੰ ਬਹੁਤ ਹੀ ਪਸੰਦ ਕੀਤਾ।

* ੨ ਜੁਲਾਈ ੧੯੭੫ ਨੂੰ ਰਾਮ ਨਗਰ ਵਿਖੇ ਇਕ ਕਵੀ ਦਰਬਾਰ ਹੋਇਆ, ਜਿਸ ਵਿਚ ੧੫ ਕਵੀਆਂ ਨੇ ਭਾਗ ਲਿਆ। ਮੁਕਾਮੀ ਕਵੀਆਂ ਤੋਂ ਛੁਟ ਜੰਮੂ ਤੋਂ ਸ੍ਰੀ ਵੇਦ ਪਾਲ 'ਦੀਪ', ਸ੍ਰੀ ਰਾਮ ਲਾਲ ਸ਼ਰਮਾ ਸ੍ਰੀ ਯਸ਼ ਸ਼ਰਮਾ, ਤੇ ਸ੍ਰੀ ਕੁਲਦੀਪ ਸਿੰਘ ਜੰਦਰਾਹੀਆ ਸ਼ਾਮਲ ਹੋਏ।

* ੧੯ ਜੁਲਾਈ ੧੯੭੫ ਨੂੰ ਗਾਂਧੀ ਭਵਨ ਵਿਚ ਇਕ ਕਹਾਣੀ ਗੋਸ਼ਟੀ ਹੋਈ ਜਿਸ ਵਿਚ ਉਰਦੂ ਦੇ ਚਾਰ ਅਫਸਾਨੇ ਪੜ੍ਹੇ ਗਏ। ਅਫਸਾਨਾ ਨਗਾਰ ਸਨ : ਸ੍ਰੀ ਪੁਸ਼ਕਰ ਨਾਥ ਬੀ. ਏ, ਸ੍ਰੀ ਮੋਹਨ ਯਾਵਰ, ਸ੍ਰੀ ਮਾਲਕ ਰਾਮ ਆਨੰਦ ਤੇ ਸ੍ਰੀ ਕਸ਼ੋਰੀ ਮੰਨਚੰਦਾ।

* ੧੪ ਅਗੱਸਤ ੧੯੭੫ ਨੂੰ ਸਵਤੰਤਰਤਾ ਦਿਵਸ ਦੇ ਸਬੰਧ ਵਿਚ ਰਣਬੀਰ ਸਿੰਘ ਪੁਰਾ ਵਿਖੇ ਇਕ ਪੰਜਾਬੀ ਕਵੀ ਦਰਬਾਰ ਹੋਇਆ। ਜਿਸ ਵਿਚ ੧੧ ਕਵੀਆਂ ਨੇ ਭਾਗ ਲਿਆ ਤੇ ਆਪਣੀਆਂ ਕਵਿਤਾਵਾਂ ਪੜ੍ਹੀਆਂ। ਇਸ ਕਵੀ ਦਰਬਾਰ ਨੂੰ ਕਾਫ਼ੀ ਚੋਖੀ ਸੰਖਿਆ ਵਿਚ ਲੋਕਾਂ ਨੇ ਸੁਣਿਆ।

————

# ਨੇਮ

* 'ਸ਼ੀਰਾਜ਼ਾ' ਵਿਚ ਛਪੀਆਂ ਰਚਨਾਵਾਂ ਲਈ ਮਿਹਨਤਾਨਾ ਦਿਤਾ ਜਾਂਦਾ ਹੈ।
* ਸਵੀਕਾਰ ਕੀਤੀਆਂ ਰਚਨਾਵਾਂ ਦੀ ਸੂਚਨਾ ਇਕ ਮਹੀਨੇ ਦੇ ਅੰਦਰ ਅੰਦਰ ਭੇਜ ਦਿਤੀ ਜਾਂਦੀ ਹੈ। ਪਰ ਉਹੀ ਅਸਵੀਕ੍ਰਿਤ ਰਚਨਾਵਾਂ ਵਾਪਸ ਭੇਜੀਆਂ ਜਾਂਦੀਆਂ ਹਨ ਜਿਹਨਾਂ ਨਾਲ ਟਿਕਟ ਲਗਾ ਲਫ਼ਾਫ਼ਾ ਮੌਜੂਦ ਹੋਵੇ।
* ਅਸਵੀਕ੍ਰਿਤ ਰਚਨਾਵਾਂ ਦੇ ਬਾਰੇ ਕੋਈ ਚਿਠੀ-ਪੱਤਰੀ ਨਹੀਂ ਹੁੰਦੀ।
* ਪੰਜਾਬੀ ਤੋਂ ਛੁਟ ਹੋਰ ਖੇਤਰੀ ਭਾਸ਼ਾਵਾਂ ਦੇ ਸਾਹਿਤ ਸਬੰਧੀ ਲੇਖਾਂ ਨੂੰ ਅਸੀਂ 'ਜੀ ਆਇਆਂ' ਕਹਿੰਦੇ ਹਾਂ।
* 'ਸ਼ੀਰਾਜ਼ਾ' ਵਿਚ ਪ੍ਰਕਾਸ਼ਤ ਰਚਨਾਵਾਂ ਵਿਚ ਪ੍ਰਗਟਾਏ ਵਿਚਾਰਾਂ ਨਾਲ ਸਾਡੀ ਸਹਿਮਤੀ ਲਾਜ਼ਮੀ ਨਹੀਂ ਤੇ ਇਹ ਨਹੀਂ ਸਮਝਣਾ ਚਾਹੀਦਾ ਕਿ ਇਹ ਸਰਕਾਰੀ ਤੌਰ ਤੇ ਮਨਜ਼ੂਰ ਕਰ ਲਏ ਗਏ ਹਨ।
* ਅਨੁਵਾਦ ਦੇ ਨਾਲ ਮੂਲ ਲੇਖਕ ਦੀ ਲਿਖਤੀ ਆਗਿਆ ਭੇਜਣੀ ਜ਼ਰੂਰੀ ਹੈ।
* ਰਿਆਸਤੀ ਲੇਖਕ ਬਿਨਾ ਮੰਗੇ ਆਪਣੀਆਂ ਰਚਨਾਵਾਂ ਸਾਨੂੰ ਭੇਜ ਸਕਦੇ ਹਨ। ਉਚ-ਪੱਧਰੀ ਤੇ ਉਪਯੋਗੀ ਰਚਨਾਵਾਂ ਨੂੰ ਛਾਪ ਕੇ ਸਾਨੂੰ ਖੁਸ਼ੀ ਹੋਵੇਗੀ।
* 'ਪੁਸਤਕ ਪੜਚੋਲ' ਲਈ ਹਰ ਪੁਸਤਕ ਦੀਆਂ ਦੋ ਕਾਪੀਆਂ ਦਾ ਆਉਣਾ ਜ਼ਰੂਰੀ ਹੈ।

ਸੰਪਾਦਕੀ ਚਿੱਠੀ-ਪੱਤਰੀ ਦਾ ਪਤਾ :

ਅਮਰੀਕ ਸਿੰਘ ਐਮ. ਏ.
ਸੰਪਾਦਕ 'ਸ਼ੀਰਾਜ਼ਾ' (ਪੰਜਾਬੀ)
ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜਿਜ਼ ਜੰਮੂ—180001.

## ਪੁਸਤਕ ਪੜਚੋਲ

# ਪਰਛਾਵਾਂ

## (ਕਾਵਿ ਸੰਗ੍ਰਹਿ)

ਲੇਖਕ : ਕੇਵਲ ਕ੍ਰਿਸ਼ਨ ਸ਼ਾਕਰ।

ਪ੍ਰਕਾਸ਼ਕ : ਰਾਜੇਸ਼ ਪਬਲੀਕੇਸ਼ਨਜ਼, ਰਨਬੀਰ ਸਿੰਘ ਪੁਰਾ।

ਸਫੇ : ੯੬।

ਮੁਲ : ਪੰਜ ਰੁਪਏ।

ਹਕੀਕੀ ਫਨਕਾਰ ਦੀ ਹਾਲਾਤ ਉਤੇ ਡੂੰਘੀ ਨਜ਼ਰ ਰਹਿੰਦੀ ਹੈ। ਉਹ ਇਤਨੀ ਨੀਝ ਨਾਲ ਦੇਖਦਾ ਹੈ ਕਿ ਫਰਜ਼ੀ ਹਕੀਕਤਾਂ ਇਸ ਦੀਆਂ ਨਜ਼ਰਾਂ ਦੀ ਮਾਰ ਨਹੀਂ ਖਾ ਸਕਦੀਆਂ ਤੇ ਕੰਬ ਉਠਦੀਆਂ ਹਨ ਤੇ ਮੈਦਾਨ ਛਡ ਦਿੰਦੀਆਂ ਹਨ। ਹੱਕ ਤੇ ਬਾਦਲ ਦੀ ਇਹੀ ਪਛਾਣ ਅਤੇ ਇਸ ਦਾ ਦਿਆਨਤਦਾਰਾਨਾ ਇਜ਼ਹਾਰ ਅਦਬ ਅਤੇ ਸ਼ਿਅਰ ਹੈ।

ਸਾਨੂੰ ਸਚੇ ਫਨਕਾਰ ਨੂੰ ਦੇਖਣ ਅਤੇ ਪਰਖਣ ਵਿਚ ਕੋਈ ਦਿੱਕਤ ਪੇਸ਼ ਨਹੀਂ ਆਉਂਦੀ।

ਜਿਸ ਨੇ ਸਚਾਈਆਂ ਨੂੰ ਪਛਾਨਣ ਲਈ ਜਿੰਨੀ ਰਿਆਜ਼ਤ ਕੀਤੀ ਉਹ ਉਤਨਾ ਹੀ ਵਡਾ ਫਨਕਾਰ ਹੈ। ਸ਼ਰਤ ਇਹ ਹੈ ਕਿ ਉਸ ਨੂੰ ਦਿਆਨਤ ਨਾਲ ਇਜ਼ਹਾਰ ਕਰਨ ਦਾ ਅੰਦਾਜ਼ ਭੀ ਨਸੀਬ ਹੋਵੇ।

ਕੜਕਦੀ ਧੁਪ, ਤੁੰਦ ਤੇ ਤੇਜ਼ ਝਖੜਾਂ, ਚਾਂਦੀ ਵੰਨੇ ਸਵਖਤਿਆਂ ਤੇ ਸਾਂਵਲੀਆਂ ਸ਼ਾਮਾਂ ਦੇ ਵਿਚਕਾਰ ਸਫ਼ਰ ਕਰਦੇ ਹੋਏ 'ਸ਼ਾਕਰ'ਦਾ 'ਪਰਛਾਵਾਂ' ਬਿਲਕੁਲ ਜਾਣਿਆਂ ਪਛਾਣਿਆਂ ਦਿਸਦਾ ਹੈ।

'ਸ਼ਾਕਰ' ਇਕ ਜਾਗਦਾ ਸ਼ਾਇਰ ਸਚਾ ਦੇਸ਼ ਪ੍ਰੇਮੀ ਤੇ ਇਕ ਦਰਦਮੰਦ ਦਿਲ ਦਾ ਅਮੀਨ ਹੈ। ਉਹ ਆਪਣੀ ਜਨਮ ਭੂਮੀ ਦੀ ਤਾਰੀਫ਼ ਕਰਦੇ ਸਮੇਂ ਆਪਣੇ ਦੁਖ ਦਰਦ ਇਕਦਮ ਭੁਲ ਜਾਂਦਾ ਹੈ ਅਤੇ ਮਸਤੀ ਵਿਚ ਗੁਣਗੁਣਾ ਉਠਦਾ ਹੈ :

ਮੇਰੇ ਦੇਸ਼ ਦਾ ਹੁਸਨ ਨਿਖਰੇ ਦਿਨੋ ਦਿਨ,
ਮੇਰੇ ਦੇਸ਼ ਦੀਆਂ ਫੁਹਾਰਾਂ ਨੂੰ ਵੇਖੋ।

ਮੈਂ ਸ਼ਾਕਰ ਮੇਰਾ ਦੇਸ਼ ਸਭ ਤੋਂ ਨਿਆਰਾ,
ਮੇਰੇ ਦੇਸ਼ ਦੇ ਗੀਤਕਾਰਾਂ ਨੂੰ ਵੇਖੋ ।

ਸਿਧੇ ਸਾਦੇ ਢੰਗ ਨਾਲ ਗਲ ਕਹਿਣ ਦੀ ਥਾਂ ਨਚਣਾ ਤੇ ਟਪਣਾ ਉਸ ਨੂੰ ਪਸੰਦ ਨਹੀਂ । ਇਤਨੀ ਸਚਾਈ ਅਤੇ ਸਾਦਗੀ ਨਾਲ ਗਲ ਕਰਦਾ ਹੈ ਕਿ ਸ਼ਾਇਰ ਘਟ ਤੇ ਟੀਚਰ ਵਧ ਲਗਦਾ ਹੈ । ਇਕ ਕਿਸਾਨ ਨੂੰ ਇਹ ਤਰ੍ਹਾਂ ਸੰਬੋਧਨ ਕਰਦਾ ਹੈ :—

ਵਿਹਲੇ ਬਹਿਕੇ ਕਦੀ ਕਿਸੇ ਦੀ ਬਣਦੀ ਨਹੀਂ ਤਕਦੀਰ,
ਤੇਰੇ ਹਥ ਵਿਕ ਤੇਰੀ ਕਿਸਮਤ ਬਣ ਨਾ ਤੂੰ ਅਨਜਾਣ ।

ਉਹ ਕਈ ਕਵਿਤਾਵਾਂ ਵਿਚ ਹਾਲਾਤ ਦੀ ਯਕਰੰਗੀ ਅਤੇ ਅਹਿਸਾਸਾਂ ਦੇ ਫਕਦਾਨ ਲਈ ਸ਼ਿਕਵਾ ਜ਼ਰੂਰ ਕਰਦਾ ਹੈ ਪਰ ਬਗ਼ਾਵਤ ਤੇ ਨਹੀਂ ਉਤਰਦਾ । ਇਕ 'ਸ਼ਾਕਰ' ਮੁਬੱਸਰ ਵਾਂਗਰ ਕੁਝ ਉਪਹਾਸਕ ਢੰਗ ਵਿਚ ਤਬਸਰਾ ਕਰਦਾ ਹੈ :-

ਹਨੇਰਾ ਛਾ ਗਿਆ ਏ ਹਰ ਤਰਫ਼ ਕੋਈ ਨਹੀਂ ਆਪਣਾ,
ਮੇਰੇ ਮਾਲਕ ਜ਼ਮਾਨੇ ਦੀ ਕਿਹੀ ਤਸਵੀਰ ਬਦਲੀ ਹੈ ।

ਦੇਸ਼ ਦੇ ਅਣਗਿਣਤ ਕਵੀਆਂ ਵਾਂਗ ਸ਼ਾਕਰ ਵੀ ਕਨੂਤੀਅਤ ਤੋਂ ਪਲਾ ਛਡਾ ਨਹੀਂ ਸਕਿਆ । ਇਸ ਦਾ ਇਜ਼ਹਾਰ ਥਾਂ ਥਾਂ ਅਤੇ ਰਵਾਇਤੀ ਢੰਗ ਨਾਲ ਮਿਲਦਾ ਹੈ :-

ਕਣ ਜਾਣੇ ਕਿਸ ਤਰ੍ਹਾਂ ਗੁਜ਼ਰੀ ਏ ਮੇਰੀ ਜ਼ਿੰਦਗੀ,
ਮੇਰੀ ਹਾਲਤ ਦੇਖ ਕੇ ਹਰ ਖੁਸ਼ੀ ਰੋਂਦੀ ਰਹੀ ।

ਸ਼ਾਕਰ ਨੇ ਸ਼ਾਇਰੀ ਦੀਆਂ ਸਾਰੀਆਂ ਸਿਨਫ਼ਾਂ ਤੇ ਕਲਮ ਅਜ਼ਮਾਈ ਕੀਤੀ ਹੈ ਲੇਕਨ ਉਸ ਦੀਆਂ ਗਜ਼ਲਾਂ ਕਲਾ ਦੇ ਪੱਖੋਂ ਕਾਫ਼ੀ ਉਚੇ ਪੱਧਰ ਦੀਆਂ ਲਗਦੀਆਂ ਹਨ । ਭਾਸ਼ਾ ਭੀ ਹਿੰਦੀ ਅਤੇ ਸੰਸਕ੍ਰਿਤ ਜਾਂ ਕਿਸੇ ਹੋਰ ਜ਼ਬਾਨ ਦੀ ਆਮੇਜ਼ਸ਼ ਤੋਂ ਪਾਕ ਹੈ । ਉਹ ਆਪਣੀ ਪ੍ਰੇਮਕਾ ਨੂੰ ਕਹਿੰਦਾ ਹੈ :

ਆ ਘੜੀ ਭਰ ਬੈਠ ਕੇ ਦੋ ਚਾਰ ਗੱਲਾਂ ਕਰ ਲਈਏ,
ਹੋਰ ਮੇਰਾ ਕੌਣ ਏ ਦੁਨੀਆਂ ਦੇ ਵੀਰਾਨੇ ਦੇ ਵਿੱਚ ...... ।

ਸ਼ਾਇਦ ਯਾਦਾਂ ਹੀ ਮੁਹੱਬਤ ਦੀ ਪ੍ਰਾਪਤੀ ਹੁੰਦੀਆਂ ਹਨ । ਸ਼ੀਸ਼ੇ ਟੁੱਟ ਜਾਂਦੇ ਹਨ ਤਾਂ ਛਣਕਾਰ ਹੀ ਵਾਤਾਵਰਨ ਵਿੱਚ ਗੂੰਜਦੀ ਰਹਿ ਜਾਂਦੀ ਹੈ । ਇਹੀ ਆਵਾਜ਼ ਮੁਹੱਬਤ ਦੀ ਰੂਹ ਹੈ :

ਮੈਂ ਯਾਦਾਂ ਦੇ ਸਾਗਰ'ਚ ਡੁਬਿਆ ਰਿਹਾ ਹਾਂ ।
ਮੁਹੱਬਤ ਦੀ ਸੋਗਾਤ ਕਿਵੇਂ ਭੁਲਾਵਾਂ ।

ਮੁਕਦੀ ਗਲ ਇਹ ਕਿ ਜੇ "ਪਰਛਾਵਾਂ" ਦਾ ਰਚਣਹਾਰ ਇਹ ਦਾਅਵਾ ਕਰੇ ਕਿ :

ਦੁਨੀਆਂ ਨੇ ਤਜਰਬਾਤੇ ਹਵਾਦਸ ਕੀ ਸ਼ਕਲ ਮੇਂ ।
ਜੋ ਕੁੱਛ ਮੁੱਝੇ ਦੀਆਂ ਹੈ ਲੋਟਾ ਰਹਾ ਹੂੰ ਮੈਂ ।।

ਤਾਂ ਬੇਜਾ ਨਹੀਂ ਹੋਵੇਗਾ ।[1]

—ਇਕਬਾਲ ਅਜ਼ੀਮ

1. ਸ੍ਰੀ ਇਕਬਾਲ ਅਜ਼ੀਮ ਗੋਜਰੀ ਭਾਸ਼ਾ ਦੇ ਸਿਰਕੱਢ ਕਵੀ ਹਨ । ਇਹ ਪੜਚੋਲ ਉਰਦੂ ਵਿੱਚ ਪ੍ਰਾਪਤ ਹੋਈ ਸੀ ਜਿਸ ਦਾ ਖੁੱਲਾ - ਡੁੱਲਾ ਅਨੁਵਾਦ ਕੀਤਾ ਗਿਆ ਹੈ ।

—ਸੰਪਾਦਕ ।

